

ੴ ਸਤਿਗੁਰ ਪ੍ਰਸਾਦਿ ॥



ਗੁਰੂ ਨਾਨਕ ਦੇਵ ਮਿਸ਼ਨ ਸੀਰੀਜ 330

ਮਨਿ ਜੂਠੈ ਤਨਿ ਜੂਠ ਹੈ ਜਿਹਵਾ ਜੂਠੀ ਹੋਇ ।
ਮਖਿ ਝੂਠੈ ਝੂਠ ਬੋਲਣਾ ਕਿਉਂ ਕਰਿ ਸੂਚਾ ਹੋਇ ।
ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ ।

# ਵਰਤਮਾਨ ਕਾਲ ਦੇ
# ਕੁਝ ਸਿਖ ਇਤਿਹਾਸਕ ਤਥ

**ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ ।**

ਡਾਕ ਘਰ ਸਨੌਰ ਪਟਿਆਲਾ ।

ਪੰਜਾਬ ਇੰਡੀਆ

ਮੁੱਲ 85 ਪੈਸੇ

ਇਤਿਹਾਸ ਆਉਣ ਵਾਲੇ ਸਮੇਂ ਦਾ ਮਾਰਗ ਪਰਦਰਸਕ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਪਿਛੋਂ ਦੇ ਕਰੀਬਨ ਇਕ ਸੌ ਸਾਲ ਦੇ ਇਤਿਹਾਸ ਤੇ ਹੀ ਨਜ਼ਰ ਮਾਰੀਏ ਤਾਂ ਸਾਨੂੰ ਕਈ ਸੇਧਾਂ ਮਿਲਣਗੀਆਂ, ਜਿਨ੍ਹਾਂ ਦੀ ਅਜ ਵਡੀ ਲੋੜ ਹੈ। ਦਿਲੀ ਚਾਦਨੀ ਚੌਂਕ ਅਤੇ ਲਾਹੌਰ ਨਖਾਸ ਤੇ ਲੰਡੇ ਬਾਜ਼ਾਰ ਅੰਦਰ ਹਜ਼ਾਰਾਂ ਸਿੰਘ ਸਿੰਘਣੀਆਂ ਅਤੇ ਉਨ੍ਹਾਂ ਦੇ ਦੁਧ ਪੀਂਦੇ ਬਚੇ ਸ਼ਹੀਦ ਹੋ ਗਏ, ਪਰ ਇਕ ਵੀ ਮਿਸ਼ਾਲ ਨਹੀਂ ਮਿਲਦੀ ਕਿ ਕਿਸੇ ਸਿੰਘ ਸਿੰਘਣੀ ਨੇ ਧਰਮ ਹਾਰਿਆ ਹੋਵੇ, ਜਾਂ ਕਿਸੇ ਲਾਲਚ ਵਿਚ ਆ ਕੇ ਹਕੂਮਤ ਦੇ ਹਥੀਂ ਵਿਕਿਆ ਹੋਵੇ। ਬਲਕਿ ਐਸੀ ਹਾਲਤ ਵਿਚ ਵੀ ਸਿੰਘ ਚੜ੍ਹਦੀ ਕਲਾ ਵਿਚ ਗਾਉਂਦੇ ਸੁਣੇ ਜਾਂਦੇ :

ਮਨੂੰ ਅਸਾਡੀ ਦਾਤਰੀ ਅਸੀਂ ਮੰਨੂੰ ਦੇ ਸੋਇ
ਜਿਉਂ ਜਿਉਂ ਮੰਨੂੰ ਵਢਦਾ ਅਸੀਂ ਦੂਨ ਸਵਾਇ ਹੋਇ

ਅਤੇ ਸਦੀ ਬੀਤਨ ਤੋਂ ਪਹਿਲਾਂ ਹੀ ਸਿਖ ਦੇਸ ਦੇ ਬਾਦਸ਼ਾਹ ਹੋ ਗਏ। ਕਾਰਨ ਸੀ ਗੁਰੂ ਸਿਖੀ ਨਾਲ ਪਿਆਰ ਤੇ ਦ੍ਰਿੜਤਾ। ਅਜ ਕਿੰਨੇ ਕੁ ਕਹੇ ਜਾਂਦੇ ਮੁਖੀ ਸਿੰਘ ਹਨ, ਜੋ ਮੌਤ ਦਾ ਡਰ ਨਾ ਹੁੰਦਿਆਂ ਹੋਇਆਂ ਵੀ ਮਹਿਜ਼ ਕੁਰਸੀ ਪਿਛੇ ਨਹੀਂ ਵਿਕੇ ? ਕਾਰਨ ਗੁਰ ਸਿਖੀ ਦੀ ਪਕੜ ਨ ਹੋਣਾ ਅਤੇ ਚੌਧਰ ਦੀ ਭੁਖ ਦਾ ਹੋਣਾ ਹੈ। ਸਿੱਟਾ ਹੈ ਸਮੁਚੇ ਤੌਰ ਸਿਖੀ ਦਾ ਪਤਨ ਅਤੇ ਸਿਖ ਵਕਾਰ ਦਾ ਮਲੀਆ ਮੇਟ ਹੋਣਾ।

ਸਾਡਾ ਅਠਾਰਵੀਂ ਸਦੀ ਦਾ ਸਾਰਾ ਇਤਿਹਾਸ ਪੁਕਾਰ ਪੁਕਾਰ ਕੇ ਸਾਨੂੰ ਕਹਿ ਰਿਹਾ ਹੈ ਕਿ ਜੇ ਜੀਉਂਦੇ ਰਹਿਣਾ ਜੇ, ਤਾਂ ਉਨ੍ਹਾਂ ਜੇਹਾ ਸਿਦਕ ਧਾਰੋ ਤੇ ਗੁਰਸਿਖ ਬਣੋ। ਜੇ ਸਿਖ ਦੇ ਬਿਰਦ ਬਾਣੇ ਅੰਦਰ ਵਿਚਰੋਗੇ ਤਾਂ ਤੁਹਾਡੀ ਲੱਜਿਆ ਗੁਰੂ ਨੂੰ ਹੋਵੇਗੀ। ਫੁਰਮਾਣ ਹੈ :

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ।
ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ।

ਸਕੱਤਰ

# ਵਰਤਮਾਨ ਕਾਲ ਦੇ ਕੁਝ ਸਿਖ ਇਤਿਹਾਸਕ ਤਥ

ਸਿਖ ਦੇ ਕੌਮੀ ਜੀਵਨ ਅੰਦਰ ਇਤਿਹਾਸਕ ਗੁਰਦੁਆ-ਰਿਆਂ ਦਾ ਵਡਾ ਅਹਿਮ ਰੋਲ ਹੈ। ਨ ਨਿਰਾ ਏਸ ਲਈ ਕਿ ਇਨ੍ਹਾਂ ਕੋਮ ਦੀਆਂ ਇਤਹਾਸਕ ਯਾਦਾਂ ਨੂੰ ਕਾਇਮ ਰਖਿਆ ਹੋਇਆ ਹੈ ਬਲਕਿ ਇਸ ਲਈ ਵੀ ਕਿ ਇਨ੍ਹਾਂ ਤੋਂ ਕੌਮ ਨੂੰ ਨਿਰੋਈ ਸੇਧ ਮਿਲ ਸਕਦੀ ਹੈ ਅਤੇ ਇਹ ਸਿਖ ਪਰੰਪਰਾ ਨੂੰ ਜੀਊਂਦਾ ਰਖਣ ਦੇ ਸਾਧਨ ਹਨ।

ਸੰਨ 1920 ਤੋਂ 1925 ਤਕ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ, ਜਿਸ ਨੂੰ ਅਕਾਲੀ ਲਹਿਰ ਦਾ ਨਾਮ ਦਿਤਾ ਗਆ ਹੋਇਆ ਹੈ, ਦਾ ਹੋਰ ਕਈ ਕਾਰਨਾ ਤੋਂ ਇਲਾਵਾ, ਵਡਾ ਤੇ ਮੁਖ ਕਾਰਨ ਇਨ੍ਹਾਂ ਗੁਰਦੁਆਰਿਆਂ ਤੋਂ ਨਿਰੋਈ ਸੇਧ ਦਾ ਨ ਮਿਲਣਾ ਅਤੇ ਸਿਖ ਪਰੰਪਰਾ ਦਾ ਗੰਧਲਾਇਆ ਜਾਣਾ ਸੀ। ਭਾਵੇਂ ਅਕਾਲੀ ਲਹਿਰ ਤੋਂ ਪੰਜਾਹ ਕੁ ਸਾਲ ਪਹਿਲਾਂ ਅਰੰਭ ਹੋਈ ਸਿੰਘ ਸਭਾ ਤੇ ਸਿਖ ਵਿਦਿਅਕ ਲਹਿਰਾਂ ਇਸ ਵੰਨੇ ਕਾਫ਼ੀ ਜਾਗ੍ਰਤ ਲਿਆਂਦੀ ਸੀ, ਪਰ ਸਿਖ ਹਿਰਦਿਆਂ ਅੰਦਰ ਜੋ ਸਤਿਕਾਰ ਤੇ ਮਾਨਤਾ ਗੁਰਦੁਆਰਿਆਂ ਦੀ ਸੀ ਉਸ ਦੀ ਥਾਂ ਨ ਸਿੰਘ ਸਭਾ ਲਹਿਰ ਤੇ ਨ ਸਿਖ ਵਿਦਿਅਕ ਕਮੇਟੀ ਦੇ ਪ੍ਰਭਾਵ ਅਧੀਨ ਖੁਲ੍ਹੇ ਖਾਲਸਾ ਸਕੂਲ ਤੇ ਕਾਲਜ ਲੈ ਸਕੇ ਸਨ ਕਿਉਂਕਿ ਸਿਖ ਜਨਤਾ (masses)

ਅੰਦਰ ਇਤਿਹਾਸਕ ਗੁਰਦੁਆਰਿਆਂ ਦੀ ਆਪਣੀ ਹੀ ਥਾਂ ਸੀ। ਇਸ ਲਈ ਜ਼ਰੂਰੀ ਹੋ ਗਿਆ ਸੀ ਕਿ ਇਨ੍ਹਾਂ ਅੰਦਰ ਆਈ ਘਾਟ ਦੂਰ ਕੀਤੀ ਜਾਏ, ਪ੍ਰੰਤੂ ਉਸ ਸਮੇਂ ਦੇ ਗੁਰਦੁਆਰਾ ਪ੍ਰਬੰਧਕ ਜੋ ਆਪਣੇ ਆਪ ਨੂੰ ਇਨ੍ਹਾਂ ਦਾ ਜੱਦੀ ਮਾਲਕ ਸਮਝੇ ਹੋਏ ਸਨ, ਕਿਸੇ ਬਾਹਰੀ ਦਖਲ ਨੂੰ ਸਵੀਕਾਰ ਨਹੀ ਕਰਦੇ ਸਨ ਜਿਸ ਦਾ ਸਿਟਾ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਸੀ, ਜਿਸ ਨੂੰ ਸਹੀ ਅਰਥਾਂ ਵਿਚ ਸਿਖਾਂ ਦੇ ਇਤਿ-ਹਾਸ ਅੰਦਰ ਇਕ ਵਡਾ ਮੋੜ ਕਿਹਾ ਜਾ ਸਕਦਾ ਹੈ।

ਪਰ ਪੰਜਾਬ ਗੁਰਦੁਆਰਾ ਐਕਟ ਦੇ ਸੰਨ 1926 ਵਿਚ ਲਾਗੂ ਹੋ ਜਾਣ ਨੇ ਇਸ ਲਹਿਰ ਦਾ ਭੰਗ ਪਾ ਦਿਤਾ ਅਤੇ ਬਹੁਤ ਸਾਰੇ ਪ੍ਰਮਾਣੀਕ ਗੁਰਦੁਆਰੇ ਐਕਟ ਅਧੀਨ ਚੁਣੀਆ ਲੋਕਲ ਗੁਰਦੁਆਰਾ ਕਮੇਟੀਆਂ ਦੇ ਪ੍ਰਬੰਧ ਵਿਚ ਆ ਗਏ। ਪ੍ਰੰਤੂ ਇਨ੍ਹਾਂ ਨਾਲ ਸੰਬੰਧਤ ਜਾਇਦਾਦਾਂ-ਜ਼ਰਈ ਜ਼ਮੀਨਾਂ ਤੇ ਮਕਾਨ-ਪਿਛਲੇ ਮਹੰਤਾਂ ਅਤੇ ਪੁਜਾਰੀਆਂ ਦੇ ਕਬਜ਼ੇ ਵਿਚ ਹੀ ਰਹੇ ਜਿਨ੍ਹਾਂ ਨੂੰ ਹਾਸਲ ਕਰਨ ਲਈ ਮੁਕਦਮੇਬਾਜ਼ੀ ਸ਼ੁਰੂ ਹੋ ਗਈ ਜੋ ਕਈ ਸਾਲਾਂ ਤਕ ਚਲਦੀ ਰਹੀ,ਜਿਸ ਤੇ ਅਮੂਹੇ ਖਰਚ ਤੋਂ ਇਲਾਵਾ ਪ੍ਰਬੰਧਕਾਂ ਦੀ ਸਾਰੀ ਰੁਚੀ ਏਧਰ ਲਗੀ ਰਹੀ ਅਤੇ ਜਿਸ ਸੁਧਾਰ ਦੇ ਲਈ ਇਹ ਲਹਿਰ ਚਲੀ ਸੀ ਉਹ ਪਛੜਦਾ ਗਿਆ, ਇਸ ਦੇ ਨਾਲ ਹੀ ਸੁਧਾਰ ਲਈ ਉਤਸ਼ਾਹ ਘਟਦਾ ਗਿਆ, ਬਲਕਿ ਨਵੇਂ ਪ੍ਰਬੰਧਕਾਂ ਨੇ ਜਾਇਦਾਦ ਦੀ ਸੰਭਾਲ ਨੂੰ ਹੀ ਆਪਣੀ ਵਿਸ਼ੇਸ਼ ਜ਼ਿਮੇਦਾਰੀ ਸਮਝ ਲਿਆ ਅਤੇ ਗੁਰਦੁਆਰਿਆਂ ਅੰਦਰ ਕੀਤੇ ਜਾਂਦੇ ਮਰਯਾਦਾ ਅਨੁਸਾਰ ਪੂਜਾ ਪਾਠ ਗੁਰੂ ਕੇ ਲੰਗਰ ਕਿਧਰੇ ਕਿਧਰੇ ਥੋੜਾ ਬਹੁਤ ਇਮਾਰਤੀ ਕੰਮ ਅਤੇ ਸਾਲਾਨਾ

ਧਾਰਮਕ ਮੇਲਿਆਂ ਤੇ ਹੀ ਆਪਣੇ ਆਪ ਨੂੰ ਸੀਮਤ ਰਖਿਆ। ਮਿਸਾਲ ਵਜੋਂ ਨਨਕਾਣਾ ਸਹਿਬ ਕਮੇਟੀ ਨੂੰ ਗੁਰਦੁਆਰਿਆਂ ਦੀ ਅਠਾਰਾਂ ਹਜ਼ਾਰ ਏਕੜ ਜ਼ਮੀਨ ਜਿਸ ਦੇ ਆਪੇ ਆਪ ਕਰੀਬਨ ਪੰਜਾਹ ਕੁ ਸਾਧ ਮਾਲਕ ਬਣੇ ਹੋਏ ਸਨ, ਅਤੇ ਸੈਂਕੜੇ ਮਕਾਨ ਜੋ ਵਖੋ ਵਖ ਲੋਕਾਂ ਪਾਸ ਸਨ ਬਾਰੇ ਮੁਕਦਮੇ ਲੜਨੇ ਪਏ। ਇਹ ਮੁਕਦਮੇਬਾਜ਼ੀ, ਬਾਵਜੂਦ ਕਈ ਸਮਝੋਤਿਆਂ ਦੇ, ਘਟ ਘਟ ਪੰਦਰਾਂ ਸਾਲਾਂ ਤਕ ਚਲਦੀ ਰਹੀ। ਅਜੇਹੀ ਗੱਲ ਹੀ ਹੋਰ ਗੁਰਦੁਆਰਿਆਂ ਦੀ ਸੀ।

ਜਿਥੋਂ ਤਕ ਸਿਖ ਧਰਮ ਦੇ ਪ੍ਰਚਾਰ ਅਤੇ ਸਕੂਲ ਆਦਿ ਚਾਲੂ ਕਰਨ ਦਾ ਸੰਬੰਧ ਹੈ, ਹਰ ਗੁਰਦੁਆਰੇ ਨੇ ਥੋੜ੍ਹਾ ਬਹੁਤ ਧਰਮ ਪ੍ਰਚਾਰ ਆਪਣੇ ਆਲੇ ਦੁਆਲ ਦੇ ਇਲਾਕੇ ਵਿਚ ਕੀਤਾ ਅਤੇ ਟਾਂਵੇਂ ਟਾਂਵੇਂ ਗੁਰਦੁਆਰਿਆਂ ਵਲੋਂ ਸਕੂਲ ਵੀ ਖੋਲ੍ਹੇ ਗਏ। ਪੰਜਾਬ ਤੋਂ ਬਾਹਰ ਗੁਰ-ਸਿਖੀ ਦੇ ਪ੍ਰਚਾਰ ਲਈ ਕੇਵਲ ਦੋ ਕਮੇਟੀਆਂ-ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਨਨਕਾਣਾ ਸਾਹਿਬ ਨੇ ਯੂ. ਪੀ. ਵਿਚ ਦੋ ਮਿਸ਼ਨ ਸਥਾਪਤ ਕੀਤੇ। ਅੰਮ੍ਰਿਤਸਰ ਦਾ ਅਲੀਗੜ੍ਹ ਮਿਸ਼ਨ ਅਤੇ ਨਨਕਾਣਾ ਸਾਹਿਬ ਦਾ ਹਾਪੜ ਮਿਸ਼ਨ ਵਰਨਣ ਯੋਗ ਹਨ।

ਨਨਕਾਣਾ ਸਾਹਿਬ ਕਮੇਟੀ ਨੇ ਹਾਪੜ ਵਿਖੇ ਦਿਲੀ, ਮੇਰਠ ਤੇ ਮੁਰਾਦਾਬਾਦ ਨੂੰ ਜਾਂਦੀਆਂ ਸੜਕਾਂ ਦੇ ਸੰਗਮ ਤੇ ਇਕ ਪਲਾਟ ਖਰੀਦ ਕੇ 'ਗੁਰੂ ਨਾਨਕ ਦਰਬਾਰ' ਦੇ ਨਾਮ ਤੇ ਮਿਸ਼ਨ ਦਾ ਹੈਡ ਕੁਆਰਟਰ ਅਤੇ ਗੁਰਦੁਆਰਾ ਸਥਾਪਤ ਕੀਤੇ ਅਤੇ ਇਸ ਨੂੰ ਕੇਂਦਰ ਰਖ ਕੇ ਜ਼ਿਲ੍ਹਾ ਮੇਰਠ ਮੁਰਾਦਾਬਾਦ, ਬਲੰਦ ਸ਼ਹਿਰ ਅਤੇ ਉਸ ਸਮੇਂ ਦੇ ਪੰਜਾਬ ਦੇ ਜ਼ਿਲ੍ਹਾ ਗੁੜਗਾਵਾਂ ਅੰਦਰ ਸਿਖੀ ਪ੍ਰਚਾਰ ਦਾ ਕੰਮ ਅਰੰਭਿਆ

ਇਨ੍ਹਾਂ ਬਾਵਾਂ ਤੇ ਵਿਸ਼ੇਸ਼ ਮਿਸ਼ਨਰੀ ਰਖਣ ਤੋਂ ਇਲਾਵਾ ਕਈ ਜਗ੍ਹਾ ਸਕੂਲ ਚਾਲੂ ਕੀਤੇ ਜਿਵੇਂ ਮੇਰਠ ਮੁਰਾਦਾਬਾਦ ਦੇ ਬਾਰਡਰ ਦੇ ਪਿੰਡ ਨਾਰੰਗਪੁਰ ਵਿਚ ਲੜਕਿਆਂ ਦਾ ਹਾਈ ਸਕੂਲ, ਮੇਰਠ ਵਿਚ ਲੜਕੀਆਂ ਲਈ ਹਾਈ ਸਕੂਲ, ਕੁਰਸਕ ਵਿਚ ਰਾਣੀ ਰਾਜਬੰਸ ਕੌਰ ਮਿਡਲ ਸਕੂਲ,-ਇਸ ਸਕੂਲ ਵਾਸਤੇ ਕੁਚੇਸਰ ਸਟੇਟ ਦੇ ਰਾਜੇ ਵਲੋਂ 24 ਏਕੜ ਦਾ ਫਲਦਾਰ ਬਾਗ ਸਕੂਲ ਨੂੰ ਦਿਤਾ ਗਿਆ (ਰਾਣੀ ਰਾਜਬੰਸ ਕੌਰ ਸ੍. ਸ਼ਾਮ ਸਿੰਘ ਅਟਾਰੀ ਦੇ ਖਾਨਦਾਨ ਵਿਚੋਂ ਸੀ) ਪਨਿਹਾਲੀ ਪਿੰਡ ਵਿਚ ਪ੍ਰਾਇਮਰੀ ਸਕੂਲ ਤੇ ਗੰਗਾ ਕੰਢੇ ਗੜ੍ਹ ਮੁਕਤੇਸਰ ਵਿਚ ਗੁਰਦੁਆਰਾ ਸਥਾਪਤ ਕੀਤਾ ਗਿਆ। ਇਕ ਕੀਰਤਨੀ ਜਥਾ ਜੋ ਇਸ ਇਲਾਕੇ ਦੇ ਨਵੇਂ ਸਜੇ ਸਿੰਘਾਂ ਦਾ ਸੀ ਅਤੇ ਕਈ ਮਿਸ਼ਨਰੀ ਗਿਆਨੀ ਬਾਦਲ ਸਿਘ ਦੇ ਤਹਿਤ ਇਸ ਇਲਾਕੇ ਵਿਚ ਪਕੇ ਤੌਰ ਰਖੇ ਗਏ। ਗੁੜਗਾਉਂ ਦੀਆਂ ਤਹਿਸੀਲ ਪਲਵਲ ਅਤੇ ਬਲਬਗੜ੍ਹ ਵਿਚ ਵਿਸ਼ੇਸ਼ ਮਿਸ਼ਨਰੀ ਨਿਯੁਕਤਿਆ ਗਿਆ ਆਦਿ। ਹਾਪੜ ਅਤੇ ਅਲੀਗੜ੍ਹ ਦੇ ਮਿਸ਼ਨਾਂ ਦੇ ਪ੍ਰਚਾਰ ਦਾ ਸਿੱਟਾ ਸੀ ਕਿ ਕਈ ਲਖ ਅਛੂਤ ਅੰਮ੍ਰਿਤ ਛਕ ਕੇ ਸਿੰਘ ਸਜ ਗਏ। (ਦੇਸ਼ ਦੀ ਆਜ਼ਾਦੀ ਉਪ੍ਰੰਤ ਜਦੋਂ ਭਾਰਤ ਸਰਕਾਰ ਨੇ ਹਿੰਦੂ ਅਛੂਤ ਵਿਦਿਆਰਥੀਆਂ ਨੂੰ ਵਜ਼ੀਫੇ, ਨੌਕਰੀਆਂ ਅਤੇ ਲੋਕਲ ਬਾਡੀਜ਼ ਵਿਚ ਰਾਖਵੀਆਂ ਸੀਟਾਂ ਦੇਣ ਦਾ ਐਲਾਨ ਕੀਤਾ ਅਤੇ ਇਨ੍ਹਾਂ ਇਲਾਕਿਆਂ ਦੇ ਹਿੰਦੂ ਅਛੂਤਾਂ ਨੂੰ ਇਹ ਰਿਆਇਤਾਂ ਮਿਲੀਆਂ ਤੇ ਸਿੰਘ ਸਜ ਚੁਕਿਆਂ ਨੂੰ ਇਹ ਨ ਮਿਲੀਆਂ ਤਾਂ ਇਨ੍ਹਾਂ ਦੇ ਵੇਖੋ ਵੇਖੀ ਇਨ੍ਹਾਂ ਲੋਕਾਂ ਵਿਚੋਂ ਸਜ ਚੁਕੇ ਸਿੰਘਾਂ ਨੇ ਸਿਖੀ ਤਿਆਗ

ਕੇ ਹਿੰਦੂ ਅਛੂਤਾਂ ਵਾਲੀਆਂ ਰਿਆਇਤਾਂ ਪ੍ਰਾਪਤ ਕਰ ਲਈਆਂ) ਇਹ ਸਕੂਲ ਤੇ ਹੋਰ ਆਸ਼ਰਮ ਅਜ ਵੀ ਕਾਇਮ ਦਸੇ ਜਾਂਦੇ ਹਨ, ਭਾਵੇਂ ਇਨ੍ਹਾਂ ਦਾ ਸਾਰਾ ਵਾਤਾਵਰਣ ਅਣਸਿਖ ਹੋ ਚੁਕਾ ਹੈ।

ਉਨ੍ਹਾਂ ਸਾਲਾਂ ਵਿਚ ਦੇਸ਼ ਦੀਆਂ ਅਛੂਤ ਜਾਤੀਆਂ, ਜਿਨ੍ਹਾਂ ਦਾ ਸਮੇਂ ਦਾ ਮੁਖੀ ਡਾਕਟਰ ਅੰਬੇਦਕਰ ਦਾਦਰ (ਬੰਬਈ) ਸੀ, ਅੰਦਰ ਛੂਤ ਛਾਤ (untouchability) ਦੇ ਖਿਲਾਫ ਜਜ਼ਬਾ ਬਹੁਤ ਤੇਜ਼ੀ ਫੜੇ ਹੋਏ ਸੀ ਅਤੇ ਉਹ ਤੁੱਲੇ ਹੋਏ ਸਨ ਕਿ ਉਹ ਕੋਈ ਹੋਰ ਧਰਮ-ਇਸਲਾਮ, ਬੁਧ ਜਾਂ ਸਿਖ ਮਤ ਧਾਰਨ ਕਰ ਲੈਣ ਕਿਉਂਕਿ ਉਹ ਸਮਝਦੇ ਸਨ ਕਿ ਕਿਸੇ ਅਜੇਹੇ ਮਤ ਅੰਦਰ ਓਨ੍ਹਾਂ ਦਾ ਪਰਵੇਸ਼ ਉਨ੍ਹਾਂ ਦੇ ਖਿਲਾਫ ਛੂਆ ਛਾਤ ਦੂਰ ਕਰ ਦੇਵੇਗਾ। ਨਜ਼ਾਮ ਹੈਦਰਾ-ਬਾਦ ਦੇ ਪ੍ਰਭਾਵ ਅਧੀਨ ਉਨ੍ਹਾਂ ਦਾ ਵਧੇਰਾ ਝੁਕਾਓ ਇਸਲਾਮ ਵਲ ਹੋ ਚੁਕਾ ਸੀ। ਪ੍ਰੰਤੂ ਡਾਕਟਰ ਮੂੰਜੇ ਅਤੇ ਪੰਡਤ ਮਦਨ ਮੋਹਨ ਮਾਲਵੀਆ ਦੀ ਪ੍ਰੇਰਨਾ ਤੇ ਉਨ੍ਹਾਂ ਦਾ ਰੁਖ ਇਸਲਾਮ ਵਲੋਂ ਹਟ ਕੇ ਸਿਖੀ ਵਲ ਹੋ ਗਿਆ। ਉਨ੍ਹਾਂ ਦਿਨਾਂ ਵਿਚ ਹੀ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ, 'ਸਰਬ ਹਿੰਦ ਸਿਖ ਮਿਸ਼ਨ' ਨਾਮ ਦੀ ਸੰਸਥਾ ਸਥਾਪਤ ਕਰਕੇ ਉਸ ਰਾਹੀਂ ਡਾਕਟਰ ਅੰਬੇਦਕਰ ਨਾਲ ਵਿਚਾਰ ਵਟਾਂਦਰੇ ਦੀ ਗੱਲ ਸ਼ੁਰੂ ਕੀਤੀ ਜਿਸ ਦੇ ਫਲਸਰੂਪ ਅੰਮ੍ਰਿਤਸਰ ਵਿਚ ਵਿਸ਼ਾਲ ਪੱਧਰ ਤੇ ਸੰਨ 1936 ਵਿਚ ਇਕ ਗੁਰਮਤਿ ਪ੍ਰਚਾਰ ਕਾਨਫਰੰਸ ਕੀਤੀ ਗਈ ਜਿਸ ਵਿਚ ਡਾਕਟਰ ਅੰਬੇਦਕਰ ਕਈ ਹੋਰ ਸਾਥੀਆਂ ਸਮੇਤ ਸ਼ਾਮਲ ਹੋਇਆ ਅਤੇ ਉਸ ਨੇ ਸਿਖੀ

ਵਲ ਆਪਣੇ ਝੁਕ ਓ ਦਾ ਵਿਸ਼ੇਸ਼ ਜ਼ਿਕਰ ਕੀਤਾ, ਬਲਕਿ ਚੌਦਾਂ ਪੜ੍ਹੇ ਲਿਖੇ ਅਛੂਤਾਂ ਨੂੰ ਸਿਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਚ ਦਾਖਲ ਕਰਾਇਆ ਜੋ ਕੁਝ ਸਮਾਂ ਬਾਵਾ ਹਰਿਕਿਸ਼ਨ ਸਿੰਘ ਪ੍ਰਿੰਸੀਪਲ ਖਾਲਸਾ ਕਾਲਜ ਗੁਜਰਾਂਵਾਲਾ ਦੀ ਸਪੁਰਦਗੀ ਵਿਚ ਉਨ੍ਹਾਂ ਪਾਸ ਰਹਿ ਕੇ ਸਿਖ ਧਰਮ ਦੀ ਜਾਣਕਾਰੀ ਪ੍ਰਾਪਤ ਕਰਦੇ ਰਹੇ, ਜਿਸ ਪਿਛੋਂ ਉਹ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਚ ਦਾਖਲ ਰਹੇ।

ਡਾਕਟਰ ਅੰਬੇਦਕਰ ਨੇ ਸਰਬ ਹਿੰਦ ਸਿਖ ਮਿਸ਼ਨ ਪਾਸ ਆਪਣੀਆਂ ਦੋ ਮੰਗਾਂ ਰਖੀਆਂ ਸਨ :

(1) ਦਾਦਰ (ਬੰਬਈ) ਵਿਚ ਇਕ ਛਾਪਾਖਾਨਾ ਖੋਲ੍ਹਿਆ ਜਾਵੇ ਜਿਸ ਵਿਚ ਅਛੂਤ ਜਾਤੀਆਂ ਅੰਦਰ ਪ੍ਰਚਾਰ ਲਈ 'ਜਨਤਾ' ਨਾਂ ਦਾ ਅਖਬਾਰ ਛਪੇ ਅਤੇ

(2) ਉਨ੍ਹਾਂ ਲਈ ਇਕ ਕਾਲਜ ਬੰਬਈ ਵਿਚ ਖੋਲ੍ਹਿਆ ਜਾਵੇ ਜਿਥੇ ਉਨ੍ਹਾ ਦੇ ਬੱਚੇ ਪੜ੍ਹ ਸਕਣ। ਸਰਬ ਹਿੰਦ ਸਿਖ ਮਿਸ਼ਨ ਨੇ ਇਹ ਦੋਨੋਂ ਮੰਗਾਂ ਪ੍ਰਵਾਨ ਕਰ ਲਈਆਂ।

ਸਿੰਘ ਸਭਾ ਬੰਬਈ ਦੇ ਸਹਿਯੋਗ ਨਾਲ ਨਾਇਗਾਮਪਲਾਟਸ (ਦਾਦਰ) ਵਿਚ ਜਲਦੀ ਪਿਛੋਂ ਛਾਪਾਖਾਨਾ ਚਾਲੂ ਹੋ ਗਿਆ ਅਤੇ 'ਜਨਤਾ' ਅਖਬਾਰ ਬਾਕਾਇਦਾ ਛਪਣਾ ਸ਼ੁਰੂ ਹੋ ਗਿਆ। ਪ੍ਰੰਤੂ ਕਾਲਜ ਦੀ ਬਿਲਡਿੰਗ, ਜਿਸ ਦਾ ਦਸ ਲਖ ਰੁਪਏ ਦਾ ਐਸਟੀਮੇਟ ਸੀ, ਲਈ ਸਰਬ ਹਿੰਦ ਮਿਸ਼ਨ ਪਾਸ ਸਰਮਾਇਆ ਨਹੀਂ ਸੀ ਜਿਸ ਲਈ ਸ਼੍ਰੋਮਣੀ ਗੁਰਦੁਆਰਾ ਕਮੇਟੀ ਨੇ ਇਹ ਵਿੰਗਾਰ ਨਨਕਾਣਾ ਸਾਹਿਬ ਕਮੇਟੀ ਨੂੰ ਪਾਈ, ਜਿਸ ਤੇ ਕਾਲਜ ਦੀ ਤਾਮੀਰ ਲਈ ਇਸ ਲੇਖਕ ਨੂੰ ਜੋ ਤਦੋਂ

ਨਨਕਾਣਾ ਸਾਹਿਬ ਐਸਟੇਟ ਦੇ ਮੈਨੇਜਰ ਦੀ ਸੇਵਾ ਨਿਭਾ ਰਿਹਾ ਸੀ, ਮਾਰਚ 1937 ਵਿਚ ਬੰਬਈ ਭੇਜ ਦਿਤਾ ਗਿਆ ਸਿੰਘ ਸਭਾ ਬੰਬਈ ਅਤੇ ਕਈ ਹੋਰ ਸਜਣਾਂ ਦੇ ਸਹਿਯੋਗ ਨਾਲ ਇਮਾਰਤ, ਕਾਲਜ ਦੇ ਦਾਖਲੇ ਸਮੇਂ ਅਥਵਾ ਅਖੀਰ ਜੂਨ ਤਕ, ਤਿਆਰ ਕਰ ਦਿਤੀ ਗਈ, ਜਿਸ ਤੇ ਉਸ ਸਮੇਂ ਤਕ ਚਾਰ ਲਖ ਸਤਾਰਾਂ ਹਜ਼ਾਰ ਰੁਪਏ ਖਰਚ ਹੋਏ ਅਤੇ 20 ਜੂਨ ਨੂੰ ਪ੍ਰਿੰਸੀਪਲ ਕਸ਼ਮੀਰਾ ਸਿੰਘ ਅਧੀਨ ਲੋੜੀਂਦੇ ਸਟਾਫ ਦੀ ਨਿਯੁਕਤੀ ਹੋ ਜਾਣ ਪਿਛੋਂ ਪ੍ਰਿੰਸੀਪਲ ਸਹਿਬ ਨੂੰ ਕਾਲਜ ਦਾ ਚਾਰਜ ਸੌਂਪ ਦਿਤਾ ਗਿਆ। ਇਸ ਕਾਲਜ ਨੂੰ ਸਫਲ ਕਰਨ ਵਿਚ ਭਾਵੇਂ ਕਈ ਮੁਸ਼ਕਲਾਂ ਦਾ ਸਾਹਮਣਾ ਹੋਇਆ, ਪ੍ਰੰਤੂ ਇਹ ਕਾਲਜ ਅਜ ਵਡੀ ਸ਼ਾਨ ਨਾਲ ਚਲ ਰਿਹਾ ਹੈ, ਭਾਵੇਂ ਜਿਸ ਮਨੋਰਥ ਨੂੰ ਲੈ ਕੇ ਇਸ ਦਾ ਚੁਕਣਾ ਚੁਕਿਆ ਗਿਆ ਸੀ ਉਹ ਪੂਰਾ ਨ ਹੋ ਸਕਿਆ ਕਿਉਂਕਿ ਸਮੇ ਦੇ ਹਿੰਦੂ ਲੀਡਰਸ ਨੌ ਕਰੋੜ ਅਛੂਤਾਂ ਦਾ ਹਿੰਦੂ ਦਾਇਰੇ ਵਿਚੋਂ ਨਿਕਲ ਜਾਣਾ ਬਰਦਾਸ਼ਤ ਨਹੀਂ ਕਰ ਸਕਦੇ ਸਨ। ਜਿਸ ਲਈ ਮਹਾਤਮਾਂ ਗਾਂਧੀ ਨੇ ਮਰਨ ਵਰਤ ਰਖ ਲਿਆ ਸੀ ਜੋ 21 ਦਿਨਾਂ ਪਿਛੋਂ ਉਸ ਵੇਲੇ ਛਡਿਆ ਗਿਆ ਜਦੋਂ ਹੋਰ ਅਛੂਤ ਲੀਡਰਾਂ ਨੂੰ ਡਾਕਟਰ ਅੰਬੇਦਕਰ ਨਾਲੋਂ ਪਾੜ ਕੇ ਇਹ ਮਨਾ ਲਿਆ ਗਿਆ ਕਿ ਉਹ ਹਿੰਦੂ ਧਰਮ ਨਹੀਂ ਛਡਣਗੇ ਅਤੇ ਹੋਰ ਕੋਈ ਧਰਮ ਗ੍ਰਹਿਣ ਨਹੀਂ ਕਰਨਗੇ। ਇਸ ਦੇ ਨਾਲ ਹੀ ਪੰਡਤ ਮਾਲਵੀਆ, ਜੋ ਤਦੋਂ ਵਾਈਸਰਾਏ ਦੀ ਕੈਬੀਨਿਟ ਦਾ ਮੈਂਬਰ ਸੀ, ਨੇ ਦਬਾਉ ਦੇ ਕੇ ਹਿੰਦੂ ਅਛੂਤਾਂ ਨੂੰ ਵਿਸ਼ੇਸ਼ ਰਿਆਇਤਾਂ ਦਿਤੇ ਜਾਣ ਦੀ ਕੈਬੀਨਿਟ ਤੋਂ ਪ੍ਰਵਾਨਗੀ ਲੈ ਲਈ। (ਇਹ ਗਲ ਡਾਕਟਰ ਅੰਬੇਦਕਰ ਨੇ ਲੇਖਕ ਦੀ ਹਾਜ਼ਰੀ ਵਿਚ ਉਸ ਵਕਤ ਅਥਵਾ

27 ਮਈ 1937 ਨੂੰ ਸਿਖਾਂ ਦੇ ਡੈਪੂਟੇਸ਼ਨ ਨੂੰ ਦਸੀ ਜਦੋਂ ਉਹ ਡਾਕਟਰ ਨੂੰ ਆਖਰੀ ਵਾਰ ਉਸ਼ ਦੇ ਸਥਾਨ ਜੰਜੀਰੇ ਵਿਚ, ਜੋ ਬੰਬਈ ਤੋਂ ਦੂਰ ਸਮੁੰਦਰ ਵਿਚ ਸੀ, ਮਿਲੇ)

ਉਕਤ ਵਾਕਿਆਤ ਤੋਂ ਭਲੀ ਭਾਂਤ ਸਪਸ਼ਟ ਹੁੰਦਾ ਹੈ ਕਿ ਇਤਿਹਾਸਕ ਗੁਰਦੁਆਰਿਆਂ ਦੇ ਪੰਥਕ ਪ੍ਰਬੰਧ ਹੇਠ ਆਉਣ ਪਿਛੋਂ ਗੁਰਦੁਆਰਾ ਕਮੇਟੀਆਂ ਵਲੋਂ ਗੁਰਮਤਿ ਅਤੇ ਵਿਦਿਆ ਪ੍ਰਚਾਰ ਲਈ ਆਪੋ ਆਪ ਵਿਕੋਲਿਤਰੇ ਯਤਨ ਜ਼ਰੂਰ ਹੁੰਦੇ ਰਹੇ ਭਾਵੇਂ ਸਮੇਂ ਦੇ ਹਿੰਦੂ ਲੀਡਰਸ ਅਤੇ ਦੇਸ਼ ਆਜ਼ਾਦ ਹੋਣ ਪਿਛੋਂ ਕਾਂਗਰਸ ਸਰਕਾਰ ਵਲੋਂ ਕਈ ਤਰੀਕਿਆਂ ਨਾਲ ਸਿਖਾਂ ਦੇ ਯਤਨਾਂ ਨੂੰ ਫੇਲ੍ਹ ਕੀਤਾ ਜਾਂਦਾ ਰਿਹਾ।

ਹਕੂਮਤਾਂ ਆਮ ਤੌਰ ਹੀ ਹਰ ਸਮੇਂ ਅਤੇ ਹਰ ਦੇਸ਼ ਅੰਦਰ ਲੋਕ ਲਹਿਰਾਂ ਨੂੰ ਦਬਾ ਤੇ ਕੁਚਲ ਦੇਣ ਲਈ ਤਤਪਰ ਰਹਿੰਦੀਆਂ ਰਹੀਆਂ ਹਨ। ਅਕਾਲੀ ਲਹਿਰ (1920 ਤੋਂ 1925) ਨੂੰ ਦਬਾ ਦੇਣ ਲਈ ਸਮੇਂ ਦੀ ਅੰਗਰੇਜ਼ ਸਰਕਾਰ ਨੇ ਅੜੀ ਚੋਟੀ ਦਾ ਜ਼ੋਰ ਲਾਇਆ ਅਤੇ ਭਾਵੇਂ ਸੈਂਕੜੇ ਸਿੰਘ ਸ਼ਹੀਦ ਹੋਏ ਜਾਇਦਾਦਾਂ ਜ਼ਬਤ ਹੋਈਆਂ, ਅਨੇਕ ਕਿਸਮ ਦੇ ਹੋਰ ਦੁਖੜੇ ਸਿਖਾਂ ਨੂੰ ਸਹਿਣੇ ਪਏ ਪਰ ਸਰਕਾਰ ਉਸ ਲਹਿਰ ਨੂੰ ਦਬਾ ਨ ਸਕੀ। ਅਖੀਰ ਸਰਕਾਰ ਨੇ 1926 ਵਿਚ ਪੰਜਾਬ ਗੁਰਦੁਆਰਾ ਐਕਟ ਲਾਗੂ ਕਰਕੇ ਸਿਖ ਰੁਚੀ ਨੂੰ ਹੀ ਬਦਲ ਦਿਤਾ ਜੋ ਗੁਰਦੁਆਰਾ ਕਮੇਟੀਆਂ ਦੀਆਂ ਚੋਣਾਂ ਅਤੇ ਗੁਰਦੁਆਰਿਆਂ ਦੀਆਂ ਜਾਇਦਾਦਾਂ ਦੇ ਮੁਕੱਦਮੇ ਲੜਨ ਵੱਲ ਲਗਾ ਦਿਤੀ ਗਈ ਅਤੇ ਜਿਸ ਲਹਿਰ ਨੂੰ ਨਾ ਹਕੂਮਤ ਦੀ

ਗੋਲੀ, ਨਾ ਡਾਂਗਾਂ ਦੀ ਬੇਤਹਾਸਾ ਮਾਰ ਅਤੇ ਨ ਜੇਲ੍ਹ ਦੀਆਂ ਕਾਲ ਕੋਠੜੀਆਂ ਦਬਾ ਸਕੀਆਂ ਸਨ, ਸਿਖਾਂ ਨੂੰ ਆਪੋ ਵਿਚ ਉਲਝਾ ਕੇ ਉਸ ਨੂੰ ਖਤਮ ਕੀਤਾ ਗਿਆ।

1947 ਵਿਚ ਦੇਸ਼ ਆਜ਼ਾਦ ਹੋਇਆ। ਤਦੋਂ ਹੁਣ ਵਾਂਗ ਦੇਸ਼ ਅੰਦਰ ਕੋਈ ਐਸੀਆਂ ਪੋਲੀਟੀਕਲ ਪਾਰਟੀਆਂ ਨਹੀਂ ਸਨ ਜੋ ਰਾਜ ਭਾਗ ਸੰਭਾਲਣ ਲਈ ਦੌੜ ਭਜ ਕਰਦੀਆਂ - ਇਕ ਮੁਸਲਮ ਲੀਗ ਸੀ ਜੋ ਵਖਰਾ ਦੇਸ਼ ਪਾਕਿਸਤਾਨ ਲੈ ਕੇ ਸੰਤੁਸ਼ਟ ਸੀ। ਬਾਕੀ ਇੰਡੀਅਨ ਨੈਸ਼ਨਲ ਕਾਂਗਰਸ ਸੀ ਜਿਸ ਨੇ ਭਾਰਤ ਦੀ ਹਕੂਮਤ ਸੰਭਾਲੀ ਅਤੇ ਤਦੋਂ ਤੋਂ ਲੈ ਕੇ ਹੁਣ ਤਕ ਕੇਵਲ ਦੋ ਕੁ ਸਾਲ ਦੇ ਵਕਫੇ ਤੋਂ ਬਿਨਾਂ ਦੇਸ਼ ਦੀ ਵਾਗਡੋਰ ਸੰਭਾਲੀ ਹੋਈ ਹੈ ਅਤੇ ਉਸ ਵਿਚ ਵੀ ਇਕੋ ਟੱਬਰ ਦੀ ਹਕੂਮਤ (dynestic rule) ਚਲ ਰਿਹਾ ਹੈ, ਅਤੇ ਰਾਜਨੀਤੀ ਵੀ ਇਕੋ ਹੀ ਹੈ ਜੋ ਅੰਗਰੇਜ਼ ਜਾਂਦਾ ਹੋਇਆ ਇਨ੍ਹਾਂ ਨੂੰ ਦੇ ਗਿਆ ਸੀ।

ਪਾੜੋ ਤੇ ਰਾਜ ਕਰੋ (Divide and Rule) ਅੰਗਰੇਜ਼ ਨੀਤੀ ਸੀ ਜਿਸ ਦਾ ਵਧੇਰਾ ਜ਼ੋਰ ਤਦੋਂ ਹਿੰਦੂ ਮੁਸਲਮਾਨ ਨੂੰ ਪਾੜਣ ਤੇ ਲਗਦਾ ਸੀ। ਪਾਕਿਸਤਾਨ ਬਣ ਜਾਣ ਨੇ ਇਸ ਉਪਰ ਜ਼ੋਰ ਦੇਣ ਦੀ ਅਵਸ਼ਕਤਾ ਘਟਾ ਦਿਤੀ। ਸਾਰੇ ਭਾਰਤ ਅੰਦਰ ਇਕ ਛੋਟਾ ਜਿਹਾ ਸੂਬਾ ਹੁਣ ਪੰਜਾਬ ਹੀ ਸੀ ਜਿਥੋਂ ਦੇ ਵਧੇਰੇ ਵਾਸੀ ਸਿਖ ਸਨ ਜੋ ਧਾਰਮਕ ਤੌਰ ਵਖਰੇ ਧਰਮ ਕਰਮ ਰਖਦੇ ਹੋਇ ਵੀ ਹਿੰਦੂ ਅੰਦਰ ਘੁਲ ਮਿਲੇ ਹੋਏ ਸਨ ਅਤੇ ਬੀਤੇ ਪੰਜ ਸੌ ਸਾਲਾਂ ਅੰਦਰ ਇਨ੍ਹਾਂ ਅੰਦਰ ਕੋਈ ਫਰਕ ਨਹੀ ਆਇਆ ਸੀ। ਹਾਕਮ ਪਾਰਟੀ

ਨ ਇਨਾ ਨੂੰ ਆਪੋ ਵਿਚ ਪਾੜਣ ਦੀ ਠਾਣੀ ਅਤੇ ਇਕੋ ਪੰਜਾਬੀ ਬੋਲੀ ਬੋਲਦੇ ਹਿੰਦੂ ਸਿਖਾਂ ਨੂੰ ਬੋਲੀ ਦੇ ਆਧਾਰ ਤੇ ਪਾੜਣ ਦਾ ਰਾਹ ਅਪਨਾਇਆ, ਜਿਸ ਵਿਚ ਉਸ ਨੂੰ ਵਡੀ ਸਫਲਤਾ ਮਿਲੀ ਤੇ ਇਉਂ ਹਿੰਦੂ ਸਿਖ ਤੋਂ ਵਖਰਾ ਕਰ ਦਿਤਾ ਗਿਆ।

ਸਿਖ ਨੂੰ ਹੋਰ ਕਮਜ਼ੋਰ ਕਰਨ ਲਈ ਇਨ੍ਹਾਂ ਨੂੰ ਆਪੋ ਵਿਚ ਪਾੜਣ ਦੇ ਸਾਧਨ ਕੀਤੇ ਗਏ, ਦੇਸ਼ ਅੰਦਰ ਕਾਂਗਰਸ ਦੀ ਹਕੂਮਤ ਹੋਣ ਕਰਕੇ ਕਾਂਗਰਸ ਪਾਰਟੀ ਵਲ ਸਿਖਾਂ ਨੂੰ ਪ੍ਰੇਰਤ ਕਰਨਾ ਸੌਖਾ ਹੀ ਸੀ ਸੋ ਸਿਖ ਕਾਂਗਰਸ ਧੜਾ ਸਹਿਜ ਹੀ ਬਣ ਗਿਆ।

ਫਿਰ ਕਾਂਗਰਸ ਤੇ ਕਾਂਗਰਸੀ ਹਕੂਮਤ ਦੇ ਰੂਸ ਨਾਲ ਗਠਜੋੜ ਨੇ ਰੂਸੀ ਵਿਚਾਰ ਧਾਰਾ (ideology) ਜੋ ਕਮਯੂ-ਨਿਜ਼ਮ ਦੇ ਨਾਮ ਨਾਲ ਜਾਣੀ ਜਾਂਦੀ ਹੈ ਦਾ ਪਰਵੇਸ਼ ਭਾਰਤ ਅੰਦਰ ਕਰਾਇਆ, ਜਿਸ ਤੋਂ ਭਾਰਤੀ ਕਮਯੂਨਿਸਟ ਪਾਰਟੀ ਦੀ ਸਥਾਪਨਾ ਹੋਈ ਜਿਸ ਦਾ ਗੜ੍ਹ ਵੀ ਵਧੇਰੇ ਕਰਕੇ ਪੰਜਾਬ ਨੂੰ ਬਣਾਇਆ ਗਿਆ। ਸਿਖ ਜੋ ਪੈਦਇਸ਼ੀ ਤੌਰ ਹੀ ਸਭ ਤੋ ਜ਼ਿਆਦਾ ਅਗਾਹਾਂ ਵਧੂ ਸੁਭਾਉ (adventurous spiri:) ਰਖਦਾ ਹੈ ਅਤੇ ਜਿਸ ਦੀ ਨਿਜੀ ਮਜ਼ਹੱਬੀ ਤਾਲੀਮ ਵੀ ਮਨੁਖੀ ਸਮਾਨਤਾ ਦਾ ਸਬਕ ਦੇਂਦੀ ਹੈ, ਦਾ ਕਮਯੂਨਿਸਟ ਵਿਚਾਰਾ ਧਾਰਾ ਵਲ ਖਿਚਿਆ ਜਾਣਾ ਸੁਭਾਵਕ ਸੀ ਸੋ ਇਨ੍ਹਾਂ ਦਾ ਕਾਫੀ ਹਿੱਸਾ ਉਧਰ ਜਾ ਮਿਲਿਆ ਜੋ ਕਮਯੂਨਿਸ਼ਟ ਸਿਖ ਕਹੇ ਗਏ, ਇਉਂ ਕਾਂਗਰਸੀ ਸਿਖਾਂ ਤੋਂ ਪਿਛੋਂ ਕਮਯੂ-ਨਿਸ਼ਟ ਸਿਖ ਪਾਰਟੀ ਹੋ ਗਈ ਜੋ ਅਗੋਂ ਫਿਰ ਦੋ ਧੜਿਆਂ C.P.I. ਅਤੇC. P.I. (M) ਵਿਚ ਵੰਡੇ ਗਏ।

ਫਿਰ ਸਿਖ ਬਰਾਦਰੀ ਵੰਡ ਜੋ ਅੰਗਰੇਜ਼ ਕਾਲ ਸਮੇਂ ਭੀ ਧੁਖਦੀ ਸੀ ਨੂੰ ਬਹੁਤ ਵਡੀ ਸਹਿ ਦੇਸ਼ ਆਜ਼ਾਦੀ ਪਿਛੋਂ ਮਿਲੀ ਜਿਸ ਵਿਚ ਮੌਜੂਦਾ ਕਾਂਗਰਸ ਪਾਰਟੀ ਤੇ ਹਕੂਮਤ ਨੇ ਵਧ ਚੜ੍ਹ ਕੇ ਹਿਸਾ ਪਾਇਆ ਅਤੇ ਇਕੋ ਇਕ ਸਿਖ ਭਾਈਚਾਰਾ ਵਖ ਵਖ ਬ੍ਰਾਦਰੀਆਂ ਜਿਵੇਂ ਜਟ, ਰਾਮਗੜ੍ਹੀਏ, ਅਰੋੜੇ, ਲਬਾਣੇ, ਮਜ਼ਹਬੀ ਰਵਦਾਸੀਏ ਆਦਿ ਵਿਚ ਵੰਡਿਆ ਗਿਆ, ਬਲਕਿ ਇਸ ਤੋਂ ਹੋਰ ਅਗੇ ਜ਼ਾਤ ਵੰਡੀਆਂ ਪੈ ਗਈਆਂ। ਸਭ ਨੂੰ ਪਤਾ ਹੈ ਕਿ 1947 ਤੋਂ ਪਹਿਲਾਂ ਕੋਈ ਟਾਵਾਂ ਟਾਵਾਂ ਸਿਖ ਹੀ ਅਪਣਾ ਜਾਤ ਨਾਮ ਵਰਤਦਾ ਸੀ, ਪ੍ਰੰਤੂ ਆਜ਼ਾਦੀ ਪਿਛੋਂ ਹਰ ਸਿਖ ਆਪਣੇ ਜ਼ਾਤ ਨਾਮ ਨੂੰ ਪਹਿਲ ਦੇਂਦਾ ਹੈ ਅਤੇ ਹਰ ਬ੍ਰਾਦਰੀ ਕਈ ਕਈ ਜ਼ਾਤਾਂ ਵਿਚ ਵੰਡੀ ਪਈ ਹੈ - ਇਕਲੀ ਜਟ ਬ੍ਰਾਦਰੀ ਸਿਧੂ, ਸੰਧੂ, ਗਰੇਵਾਲ, ਗਿਲ, ਵਿਰਕ, ਵੜੈਚ,, ਕਾਹਲੋਂ, ਕਲੇਰ,ਕੰਗ, ਬਾਜਵੇ ਬੈਂਸ, ਭੁੱਲਰ, ਭਿੰਡਰ, ਭੈਲ, ਤੇਜੇ, ਤੂਰ ਤੁੰਗ ਢਿਲੋਂ, ਢਢੇ, ਚੀਮੇ ਚੱਠੇ, ਸੇਖੋਂ, ਔਲਖ, ਧਾਲੀਵਾਲ, ਘੁੰਮਣ ਉਪਲ, ਮਾਨ, ਰੰਧਾਵੇ ਸੰਕੜੇ ਸ੍ਰਣੀਆਂ ਵਿਚ ਵੰਡ ਪੈ ਹਨ ਇਹੋ ਹਾਲ ਹੋਰ ਬ੍ਰਾਦਰੀਆਂ ਦਾ ਹੈ।

ਏਥੇ ਹੀ ਬਸ ਨਹੀਂ, ਪੋਲੀਟੀਕਲ ਮੈਦਾਨ ਅੰਦਰ ਚੌਧਰ ਤੇ ਕੁਰਸੀ ਦੀ ਭੁਖ ਨੇ ਪਾਰਟੀ ਦਰ ਪਾਰਟੀ ਬਣਾ ਦਿਤੀ ਹੈ - ਇਕੋ ਅਕਾਲੀ ਪਾਰਟੀ ਹੀ ਕਈ ਨਾਵਾਂ ਅਤੇ ਧੜਿਆਂ ਵਿਚ ਵੰਡੀ ਪਈ ਹੈ ਜਿਸ ਨੂੰ ਸ਼ਹਿ ਦੇ ਕੇ ਹੀ ਰਾਜਸੀ ਖੇਤਰ ਅੰਦਰ ਕਾਂਗਰਸ ਪਾਰਟੀ ਸਫਲ ਹੋ ਸਕਦੀ ਹੈ।

ਇਹ ਆਮ ਤੌਰ ਹੋਇਆ ਹੀ ਕਰਦਾ ਹੈ ਕਿ ਆਜ਼ਾਦ ਉਡਦੇ ਪੰਛੀਆਂ ਨੂੰ ਫਸਾਉਣ ਵਾਸਤੇ ਵੀ ਜਾਲ ਵਿਛਾ ਕੇ ਹੇਠਾਂ ਕੋਈ ਚੋਗਾ ਸੁਟ ਦਿਤਾ ਜਾਂਦਾ ਹੈ। ਅਕਾਲੀ ਲਹਿਰ

ਨੂੰ ਖਤਮ ਕਰਨ ਲਈ ਪੰਜਾਬ ਗੁਰਦੁਆਰਾ ਐਕਟ ਇਕ ਚੋਗਾ ਹੀ ਸੀ ਜੋ ਪਾ ਕੇ ਅੰਗਰੇਜ਼ ਨੇ ਸਿਖਾਂ ਨੂੰ ਚਣਾ ਲੜਣ ਦੇ ਰਾਹੇ ਪਾਇਆ ਜਿਸ ਚੋਗੇ ਦੇ ਚੁਨਣ ਦੇ ਲਾਲਚ ਨੇ ਅਕਾਲੀ ਲਹਿਰ ਦਾ ਭੋਗ ਪਾ ਦਿਤਾ।

ਦੇਸ਼ ਆਜ਼ਾਦੀ ਪਿਛੋਂ ਕਾਂਗਰਸ ਸਰਕਾਰ ਨੇ ਸਿਖ ਲਹਿਰਾਂ ਨੂੰ ਦਬਾ ਦੇਣ ਲਈ ਕਈ ਵਾਰ ਅਜੇਹੇ ਚੋਗੇ ਪਾਏ। ਪਿਛੇ ਜੋਹੇ ਹੋਇਆ ਰਜੀਵ ਲੌਂਗੋਵਾਲ ਸਮਝੋਤਾ ਭੀ ਸਿਖਾਂ ਦੇ ਉਸ ਮਤੇ ਨੂੰ ਜੋ 'ਅਨੰਦਪੁਰ ਸਾਹਿਬ ਦੇ ਮਤੇ' ਦੇ ਨਾਮ ਨਾਲ ਜਾਣਿਆ ਜਾਂਦਾ ਹੈ ਖੱਟੇ ਪਾ ਦੇਣ ਲਈ ਇਕ ਚੋਗਾ ਹੀ ਸੀ ਜਿਸ ਨੂੰ ਚੁਗਣ ਦੇ ਲਾਲਚ ਨੇ ਸਿਖ ਜਨਤਾ ਦੇ ਇਕ ਵਡੇ ਹਿਸੇ ਨੂੰ ਫਸਾਇਆ। ਪਰ ਉਨ੍ਹਾਂ ਦੀ ਬਦ ਕਿਸਮਤੀ ਕਿ ਉਹ ਚੋਗਾ ਵੀ ਨ ਚੁਗ ਸਕੇ ਅਤੇ ਬੇਅਰਥ ਹੀ ਫਹਾਏ ਗਏ।

ਇਕ ਹੋਰ ਹਰਬਾ ਜੋ ਸਰਕਾਰਾਂ ਵਰਤਿਆ ਕਰਦੀਆਂ ਹਨ ਉਹ ਹੈ ਲਹਿਰ ਚਲਾਉਂਣ ਵਾਲਿਆਂ ਲਈ ਨਵੀਂ ਉਲਝਨ ਪੈਦਾ ਕਰ ਦੇਣੀ ਜਿਸ ਦੇ ਧਿਆਨ ਉਹ ਆਪਣਾ ਅਸਲੀ ਮੁੱਦਾ (ਨਿਸ਼ਾਨਾ) ਭੁਲ ਜਾਣ ਅਤੇ ਨਵੀਂ ਪਈ ਉਲਝਣ ਦੇ ਨਿਪਟਾਉਣ ਵਲ ਲਗ ਜਾਣ ਜਾਂ ਲਹਿਰ ਦੇ ਸੰਚਾਲਕਾਂ ਵਿਚੋਂ ਕੁਝ ਬੰਦਿਆਂ ਨੂੰ ਕੋਈ ਲਾਲਚ ਦੇ ਕੇ ਖਰੀਦ ਲੈਣਾ ਅਤੇ ਉਨ੍ਹਾਂ ਵਿਚ ਪਾੜਾ ਪਾ ਦੇਣਾ ਤੇ ਇਉਂ ਲਹਿਰ ਨੂੰ ਕੁਚਲ ਦੇਣਾ।

ਅਜ ਦੇਸ਼ ਦੀ ਸਰਕਾਰ ਨੇ ਇਹ ਸਾਰੇ ਹਰਬੇ ਯਥਾ ਚੋਗਾ ਪਾਉਣ, ਉਲਝਨ ਪੈਦਾ ਕਰਨੀ ਜਾਂ ਬੰਦੇ ਖਰੀਦ ਲੈਣੇ

ਸਿਖਾਂ ਪ੍ਰਤੀ ਵਰਤੇ ਹਨ ਅਤੇ ਇਉਂ ਸਿਖਾਂ ਦੀਆਂ ਮੰਗਾਂ ਤਥਾ ਸਿਖ ਕਾਜ਼ (Cause) ਨੂੰ ਅਸਫਲ ਰਖਣ ਦੇ ਸਾਰੇ ਯਤਨ ਕੀਤੇ ਹਨ ਅਤੇ ਸਿਖ ਇਨ੍ਹਾਂ ਦਾ ਸ਼ਿਕਾਰ ਹੁੰਦੇ ਰਹੇ ਹਨ।

ਪਰ ਕੀ ਹੁਕਮਰਾਨ ਪਾਰਟੀ ਹੀ ਸਾਡੇ ਅੰਦਰ ਆਈਆਂ ਤ੍ਰੁਟੀਆਂ ਲਈ ਜ਼ਿਮੇਵਾਰ ਹੈ ਅਤੇ ਕੀ ਅਸੀਂ ਆਪਣੇ ਪੈਰੋਂ ਦੁਧ ਧੋਤੇ ਸਾਫ਼ ਤੇ ਨਿਰਦੋਸ਼ ਹਾਂ? ਅਸੀਂ ਕੌਮੀ ਜੀਵਨ ਦੀ ਉਸਾਰੀ ਅੰਦਰ ਗੁਰਦੁਆਰਿਆਂ ਦਾ ਅਹਿਮ ਰੋਲ ਮੰਨ ਕੇ ਇਹ ਲੇਖ ਲਿਖਣਾ ਅਰੰਭਿਆ ਸੀ ਅਤੇ ਗੁਰਦੁਆ-ਰਿਆਂ ਵਲੋਂ ਕੌਮ ਨੂੰ ਨਿਰੋਈ ਸੇਧ ਨ ਮਿਲਣ ਨੂੰ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਹੋਂਦ ਵਿਚ ਆਉਣ ਦਾ ਕਾਰਨ ਮੰਨਿਆ ਸੀ। ਪਰ ਜਦੋਂ ਅਨੇਕ ਕੁਰਬਾਨੀਆ ਦੇਣ ਉਪ੍ਰੰਤ ਗੁਰਦੁਆਰਿਆਂ ਦਾ ਪ੍ਰਬੰਧ ਕੌਮ ਦੇ ਹਥ ਆ ਗਿਆ ਤਾਂ ਕੀ ਉਹ ਨਿਰੋਈ ਸੇਧ ਗੁਰਦੁਆਰਿਆਂ ਤੋਂ ਮਿਲਣੀ ਸ਼ੁਰੂ ਹੋਈ? ਜੇ ਨਹੀਂ ਤਾਂ ਕਿਉਂ ਨ ਹੋਈ? ਅਸੀਂ ਇਸ ਦਾ ਕਾਰਨ ਪੰਜਾਬ ਗੁਰਦੁਆਰਾ ਐਕਟ ਲਾਗੂ ਹੋ ਕੇ ਚੋਣਾਂ ਦਾ ਸਿਲ-ਸਲਾ ਜਾਰੀ ਹੋ ਜਾਣਾ ਦਸਿਆ ਹੈ ਅਤੇ ਇਹ ਕਿਸ ਹਦ ਤਕ ਹੈ ਵੀ ਠੀਕ। ਇਨ੍ਹਾਂ ਚੋਣਾਂ ਨੇ ਕਈ ਹਾਲਤਾਂ ਵਿਚ ਗੁਰਦੁਆਰਿਆਂ ਦੇ ਐਸੇ ਪ੍ਰਬੰਧਕ ਸਾਹਮਣੇ ਲਿਆਂਦੇ ਜਿਨ੍ਹਾਂ ਦਾ ਗੁਰਦੁਆਰਿਆਂ ਵਾਸਤੇ ਸਤਿਕਾਰ ਅਤੇ ਗੁਰਦੁਆਰਿਆਂ ਤੋਂ ਕੌਮ ਨੂੰ ਸੇਧ ਦੇਣ ਦਾ ਵਿਸ਼ਵਾਸ਼ ਹੀ ਜਰਜਰਾ ਸੀ। 1926 ਵਿਚ ਗੁਰਦੁਆਰਾ ਕਾਨੂੰਨ ਲਾਗੂ ਹੋਣ ਸਮੇਂ ਪੰਜਾਬ ਦੇ ਉਸ ਵੇਲੇ ਦੇ ਅੰਗਰੇਜ਼ ਗਵਰਨਰ ਲਾਰਡ ਹੇਲੀ ਦੇ ਕਹੇ ਹੋਏ ਇਨ੍ਹਾਂ ਸ਼ਬਦਾਂ ਦੀ ਸਚਾਈ ਸਾਡੇ ਤੇ ਅਜ ਪ੍ਰਗਟ ਹਈ

ਹੈ ਕਿ 'ਜਿਸ ਗੁਰਦੁਆਰਾ ਐਕਟ ਬਣ ਜਾਣ ਤੇ ਸਿਖ ਅਜ ਖੁਸ਼ ਦਿਸਦੇ ਹਨ, ਸਮਾਂ ਆਵੇਗਾ ਕਿ ਸਿਖ ਇਸ ਉਪਰ ਹੰਝੂ ਵਹਾਉਣਗੇ,' ਗਵਰਨਰ ਹੇਲੀ ਦੇ ਉਸ ਵੇਲੇ ਕਹੇ ਹੋਏ ਸ਼ਬਦ ਅਜ ਸਚ ਸਿਧ ਹੋ ਰਹੇ ਹਨ ਕਿਉਂਕਿ ਨ ਚੁਣੇ ਜਾਣ ਵਾਲੇ ਗੁਰਦੁਆਰਾ ਪ੍ਰਬੰਧਕਾਂ ਉਪਰ ਅਤੇ ਨ ਚੋਣ ਕਰਨ ਵਾਲਿਆਂ ਉਪਰ ਉਨ੍ਹਾਂ ਦੇ ਸਿਖ ਕਿਰਦਾਰ ਰਖਣ ਦੀ ਕੋਈ ਧਾਰਾ ਲਾਗੂ ਹੈ।

ਪ੍ਰਬੰਧਕ ਚੁਨਣ ਦੇ ਨੁਕਤੇ ਤੋਂ ਗੁਰਦੁਆਰਾ ਕਮੇਟੀਆਂ ਦੀ ਸਥਿਤੀ ਅਜ ਸਾਧਾਰਨ ਮਿਉਂਸਿਪਲ ਕਮੇਟੀ ਜਾਂ ਜ਼ਿਲ੍ਹਾ ਪ੍ਰੀਸ਼ਦ ਤੋਂ ਵਧ ਕੁਝ ਨਹੀਂ, ਨ ਉਨ੍ਹਾਂ ਦੇ ਸਿਰ ਪਰ ਕੋਈ ਧਰਮ ਦਾ ਕੁੰਡਾ ਹੈ ਜੋ ਉਨ੍ਹਾਂ ਨੂੰ ਪ੍ਰਬੰਧਕ ਬਨਣ ਉਪ੍ਰੰਤ ਮਨ-ਮਾਨੀਆਂ ਕਰਨ ਤੋਂ ਰੋਕ ਸਕੇ। ਫਿਰ ਜਦੋਂ ਪ੍ਰਬੰਧਕ ਇਹੋ ਜਿਹੇ ਹੋਣਗੇ ਤਾਂ ਉਹ ਗੁਰਸਿਖੀ ਦਾ ਪ੍ਰਚਾਰ ਜੋ ਗੁਰਦੁਆਰਿਆਂ ਦਾ ਮੁਖ ਮੰਤਵ ਹੈ, ਵੀ ਉਤਨਾ ਕੁ ਹੀ ਕਰਨਗੇ ਜਿਤਨੀ ਗੁਰਸਿਖੀ ਦੀ ਪਕੜ ਉਨ੍ਹਾਂ ਦੇ ਅੰਦਰ ਹੋਵੇਗੀ।

ਅਸੀਂ ਪਿਛੇ ਨਨਕਾਣਾ ਸਾਹਿਬ ਦੇ ਹਾਪੜ ਮਿਸ਼ਨ ਅਤੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਅਲੀਗੜ੍ਹ ਸਿਖ ਮਿਸ਼ਨ ਦਾ ਜ਼ਿਕਰ ਕੀਤਾ ਹੈ ਅਤੇ ਮੈਂ ਜ ਤੀ ਤਜਰਬੇ ਦੇ ਆਧਾਰ ਤੇ ਕਹਿ ਸਕਦਾ ਹਾਂ ਕਿ ਇਨ੍ਹਾਂ ਦੋਹਾਂ ਮਿਸ਼ਨਾਂ ਨੇ ਸੰਬੰਧਤ ਲੋਕਲ ਗੁਰਦੁਆਰਿਆਂ ਕਮੇਟੀਆਂ ਦੇ ਅਧੀਨ ਗੈਰ ਸਿਖਾਂ ਵਿਚ ਗੁਰਮਤਿ ਦਾ ਕੰਮ ਸਫਲਤਾ ਪੂਰਬਕ ਕੀਤਾ ਸੀ।

ਪਰ ਜਿਸ ਤਰ੍ਹਾਂ ਆਮ ਹੋਇਆ ਕਰਦਾ ਹੈ। ਤਾਕਤ

ਅਤੇ ਹਕੂਮਤ ਦਾ ਨਸ਼ਾ ਉਸ ਤਾਕਤ ਨੂੰ ਹੋਰਨਾਂ ਨਾਲ ਵੰਡ ਵਰਤਨਾ (share ਕਰਨਾ) ਬਰਦਾਸ਼ਤ ਨਹੀਂ ਕਰਿਆ ਕਰਦਾ ਸ਼੍ਰੋਮਣੀ ਗੁਰਦੁਆਰਾ ਕਮੇਟੀ ਦੇ ਉਸ ਵੇਲੇ ਦੇ ਮੁਖੀਆਂ ਨੇ ਗੁਰਦੁਆਰਾ ਐਕਟ ਵਿਚ ਤਰਮੀਮ ਕਰਵਾ ਕੇ ਸਾਲ 1943 44 ਵਿਚ ਅਕਟ ਦੀ ਦਫਾ 85 ਹੇਠਲੇ ਸਾਰੇ ਗੁਰਦੁਅਰੇ ਯਥਾ ਨਨਕਾਣਾ ਸਾਹਿਬ, ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਤਰਨ ਤਾਰਨ, ਪੰਜਾ ਸਾਹਿਬ, ਡੇਰਾ ਸਾਹਿਬ, ਲਾਹੌਰ, ਅਨੰਦਪੁਰ ਸਾਹਿਬ ਆਦਿ ਨਿਜੀ ਪ੍ਰਬੰਧ ਹੇਠ ਲੈ, ਲੀਤੇ ਅਤੇ ਇਨ੍ਹਾਂ ਵਲੋਂ ਚਲਾਏ ਜਾ ਰਹੇ ਸਿਖ ਮਿਸ਼ਨ ਤੇ ਵਿਦਿਅਕ ਆਸ਼ਰਮ ਵੀ ਆਪਣੇ ਤਹਿਤ ਲੈ ਲਿਤੇ। ਉਪ੍ਰੰਤ ਜੋ ਹਸ਼ਰ ਅਲੀਗੜ੍ਹ ਹਾਪੜ ਆਦਿ ਮਿਸ਼ਨਾਂ ਦਾ ਹੋਇਆ ਸਭ ਦੇ ਸਾਹਮਣੇ ਹੈ।

1947 ਦੀ ਦੇਸ਼ ਵੰਡ ਨੇ ਨਨਕਾਣਾ ਸਾਹਿਬ, ਪੰਜਾ ਸਾਹਿਬ, ਡੇਰਾ ਸਾਹਿਬ ਆਦਿ ਡੇਢ ਸੌ ਦੇ ਕਰੀਬ ਗੁਰਦੁਆਰੇ ਪਾਕਿਸਤਾਨ ਸਰਕਾਰ ਦੀ ਸੌਂਪਨਾ ਵਿਚ ਦੇ ਦਿਤੇ ਸਨ। ਉਹ ਸਮਾਂ ਸੀ ਉਨ੍ਹਾਂ ਗੁਰਦੁਆਰਿਆਂ ਸੰਬੰਧੀ ਪਾਕਿਸਤਾਨ ਸਰਕਾਰ ਨਾਲ ਕੋਈ ਸ਼ਰਤਾਂ ਨਿਪਟਾ ਲੈਣ ਦਾ, ਪਰ ਸਾਡੇ ਲੀਡਰ ਇਸ ਵੱਲੋਂ ਸੁਤੇ ਹੀ ਰਹੇ ਅਤੇ ਭਾਵੇਂ ਭਾਰਤ ਅਤੇ ਪਾਕਿਸਤਾਨ ਸਰਕਾਰ ਵਿਚਾਲੇ ਤਦੋਂ ਆਬਾਦੀ ਅਤੇ ਜਾਇਦਾਦਾਂ ਦੇ ਤਬਾਦਲੇ ਜਿਹੀਆਂ ਕਈ ਗੱਲਾਂ ਤੇ ਪਾਈਆਂ ਪ੍ਰੰਤੂ ਉਧਰ ਰਹੇ ਗੁਰਦੁਆਰਿਆਂ ਦੀ ਗਲ ਕਿਸੇ ਗੌਲੀ ਤਕ ਨਹੀਂ। ਭਾਰਤ ਸਰਕਾਰ ਦੀ ਇਸ ਵਿਚ ਕੋਈ ਦਿਲਚਸਪੀ ਸੀ ਹੀ ਨਹੀਂ, ਸ਼੍ਰੋਮਣੀ ਕਮੇਟੀ ਹੀ ਇਨ੍ਹਾਂ ਗੁਰਦੁਆਰਿਆਂ ਲਈ ਜ਼ਿਮੇਵਾਰ ਸੀ ਪਰ ਉਨ੍ਹਾਂ ਭੀ ਆਵਾਜ਼ ਤਕ ਨਹੀਂ

ਉਠਾਈ ਅਤੇ ਨਾ ਬਾਦ ਵਿਚ ਕਦੇ ਕੋਈ ਗੱਲ ਹੋਈ। ਤੀਹ ਸਾਲ ਗੁਜ਼ਰ ਗਏ, ਜਿਸ ਪਿਛੋਂ ਅਮਰੀਕਾ ਜਾ ਵਸੇ ਸਿਖਾਂ ਨੂੰ ਇਸ ਦਾ ਦਰਦ ਹੋਇਆ ਅਤੇ ਉਨ੍ਹਾਂ 'ਸ੍ਰੀ ਨਨਕਾਣਾ ਸਾਹਿਬ ਫਾਉਂਡੇਸ਼ਨ' ਨਾਮ ਦੀ ਸੰਸਥਾ ਕਾਇਮ ਕਰਕੇ ਪਾਕਿਸਤਾਨ ਸਰਕਾਰ ਨਾਲ ਉਨ੍ਹਾਂ ਗੁਰਦੁਆਰਿਆਂ ਦੀ ਗੱਲ ਛੇੜੀ ਆਪਸੀ ਵਿਚਾਰ ਵਟਾਂਦਰੇ ਪਿਛੋਂ ਇਕ ਅੰਤਰ ਰਾਸ਼ਟਰੀ (international) ਵਫਦ ਪਾਕਿਸਤਾਨ ਲੈ ਜਾਣ ਦੀ ਗੱਲ ਬਣੀ ਜਿਸ ਵਿਚ ਅਮਰੀਕਾ, ਇੰਗਲੈਂਡ, ਜਾਪਾਨ, ਸਿੰਗਾਪੁਰ ਅਤੇ ਭਾਰਤ ਦਾ ਇਕ ਇਕ ਮੈਂਬਰ ਸ਼ਾਮਲ ਕੀਤਾ ਗਿਆ। ਭਾਰਤ ਵਲੋਂ ਮੈਨੂੰ ਲਿਆ ਗਿਆ ਸੀ। ਅਕਤੂਬਰ, 1979 ਵਿਚ ਅਸੀਂ ਸਾਰੇ ਇਸਲਾਮਾਬਾਦ (ਪਾਕਿਸਤਾਨ) ਪਹੁੰਚ ਗਏ। ਦਸ ਦਿਨਾਂ ਦੀ ਸਡੇ ਅਤੇ ਪਾਕਿਸਤਾਨ ਸਰਕਾਰ ਵਿਚਾਲੇ ਗਲਬਾਤ ਦੇ ਫਲਸਰੂਪ ਚੋਂਦਾਂ ਗੁਰਦੁ-ਆਰਿਆਂ ਅੰਦਰ ਸਿਖ ਮਰਯਾਦਾ ਅਨੁਸਾਰ ਸੇਵਾ ਸੰਭਾਲ ਦੀ ਸੌਂਪਨਾ ਸਿਖਾਂ ਨੂੰ ਕਰ ਦੇਣ ਦਾ ਫੈਸਲਾ ਹੋਇਆ ਅਤੇ ਮੇਰੇ ਸਮੇਤ ਵਖ ਵਖ ਮੁਲਕ ਦੇ ਪੰਜ ਸਿਖਾਂ ਦੀ ਸਲਾਹਕਾਰ ਕਮੇਟੀ ਦੀ ਸਥਾਪਨਾ ਵੀ ਕੀਤੀ ਗਈ। ਸਾਡੇ ਵਾਪਸ ਆ ਜਾਣ ਪਿਛੋਂ ਸ਼ਾਇਦ ਅਪ੍ਰੈਲ 1980 ਵਿਚ ਸ੍ਰੋਮਣੀ ਗੁ: ਕਮੇਟੀ ਦੇ ਪ੍ਰਧਾਨ ਸਾਹਿਬ ਉਥੇ ਜਾ ਕੇ ਸਦਰ ਪਾਕਿਸਤਾਨ ਨੂੰ ਮਿਲੇ ਅਤੇ ਉਥੋਂ ਦੇ ਗੁਰਦੁਆਰਿਆਂ ਦੀ ਸੇਵਾ ਸੰਭਾਲ ਸ੍ਰੋਮਣੀ ਕਮੇਟੀ ਨੂੰ ਦੇਣ ਲਈ ਕਿਹਾ ਜਿਸ ਤੋਂ ਸਦਰ ਨੇ ਇਹ ਕਹਿ ਕੇ ਇਨਕਾਰ ਕੀਤਾ ਕਿ 'ਸ੍ਰੋਮਣੀ ਕਮੇਟੀ ਭਾਰਤ ਸਰਕਾਰਵਲੋਂ ਐਕਟ ਅਧੀਨ ਸਥਾਪਤ ਹੋਈ ਕਮੇਟੀ ਹੈ ਜਿਸ ਨਾਲ ਕੋਈ ਗੱਲ ਭਾਰਤ ਸਰਕਾਰ ਰਾਹੀਂ ਹੀ ਹੋ ਸਕਦੀ ਹੈ। ਅਸਾਂ ਜੋ ਗੱਲ ਅਕਤੂਬਰ1979 ਵਿਚ

ਅ.ਏ ਸਿਖ ਵਫਦ ਨਾਲ ਕੀਤੀ ਉਹ ਇੰਟਰ ਨੇਸ਼ਨਲ ਪੱਧਰ ਤੇ ਹੋਈ ਹੈ ਅਸੀਂ ਉਸ ਤੇ ਕਾਇਮ ਹਾਂ।'

ਪਾਕਿਸਤਾਨ ਸਰਕਾਰ ਨੇ ਸਾਨੂੰ ਚੋਣਵੇਂ ਗੁਰਦੁਆਰਿਆਂ ਦੀ ਸੇਵਾ ਲਈ ਪੰਜਾਹ ਸੇਵਾਦਾਰ ਗਰੰਥੀ ਆਦਿ ਭੇਜਣ ਦੀ ਆਗਿਆ ਦੇਂਦੇ ਹੋਏ ਸਾਥੋਂ ਉਨ੍ਹਾਂ ਦੇ ਨਾਮ ਪਤੇ ਮੰਗੇ ਸਨ। ਅਸੀਂ ਪ੍ਰਧਾਨ ਸ੍ਰੋਮਣੀ ਕਮੇਟੀ ਨੂੰ ਪੰਜਾਹ ਆਦਮੀ ਆਪਣੇ ਸਟਾਫ ਵਿਚੋਂ ਦੇਣ ਲਈ ਲਿਖਿਆ ਜਿਸ ਤੇ ਪ੍ਰਧਾਨ ਜੀ ਵਲੋਂ ਉਤਰ ਪੁਜਾ ਕਿ 'ਅਸੀਂ ਨੇੜੇ ਭਵਿਖ ਵਿਚ ਪਕਿਸਤਾਨ ਦੇ ਗੁਰਦੁਆਰਿਆਂ ਲਈ ਸੇਵਾਦਾਰ ਤੇ ਗਰੰਥੀ ਭੇਜ ਰਹੇ ਹਾਂ' ਜਿਸ ਉਪ੍ਰੰਤ ਗੱਲ ਖਤਮ ਹੋ ਗਈ - ਅਤੇ ਅਜ ਤਕ ਕੋਈ ਸੇਵਾਦਾਰ ਉਥੇ ਨਹੀਂ ਗਿਆ। ਇਹੋ ਨਿਬੜੀ ਪਾਕਿਸਤਾਨ ਅੰਦਰ ਰਹੇ ਗੁਰਦੁਆਰਿਆਂ ਦੀ ਗੱਲ। ਬਾਕੀ ਰਹੀ ਗੱਲ ਭਾਰਤ ਅੰਦਰ ਆਏ ਗੁਰਦੁਆਰਿਆਂ ਦੀ, ਜਿਨ੍ਹਾਂ ਲਈ ਸ੍ਰੋਮਣੀ ਕਮੇਟੀ ਹੀ ਜ਼ਿਮੇਵਾਰ ਸੀ। ਦੇਸ਼ ਵੰਡ ਨੇ ਸ੍ਰੋਮਣੀ ਕਮੇਟੀ ਤਾਂ ਭੰਗ ਨਹੀਂ ਕੀਤੀ ਸੀ ਤੇ ਇਸ ਨੂੰ ਚਾਹੀਦਾ ਸੀ ਕਿ ਸਿਖ ਧਰਮ ਪ੍ਰਚਾਰਨ ਦੇ ਜਿਤਨੇ ਕੁ ਵਸੀਲੇ ਇਨ੍ਹਾਂ ਪਾਸ ਮੌਜੂਦ ਸਨ ਉਨ੍ਹਾਂ ਨੂੰ ਵਰਤ ਕੇ ਗੁਰਮਤਿ ਪ੍ਰਚਾਰ ਦੇ ਕੰਮ ਵਿਚ ਤੇਜ਼ੀ ਲਿਆਈ ਜਾਂਦੀ ਪਰ ਏਥੇ ਤਾ ਹੋਰ ਹੀ ਗੱਲ ਬਣ ਗਈ ਸੀ। ਆਜ਼ਾਦ ਭਾਰਤ ਦੇ ਨਵੇਂ ਘੜੇ ਵਿਧਾਨ (constitution) ਅੰਦਰ ਅੰਕੀਆਂ ਵਿਧਾਨ ਤੇ ਲੋਕ ਸਭਾਵਾਂ ਨੇ ਸਿਖ ਮੁਖੀਆਂ ਤੇ ਸ੍ਰੋਮਣੀ ਕਮੇਟੀ ਦੇ ਮੈਂਬਰਾਂ ਨੂੰ ਭੀ ਵਜ਼ੀਰੀਆਂ ਅਤੇ ਵਿਧਾਨ ਸਭਾਵਾਂ ਦੀਆਂ ਮੈਂਬਰੀਆਂ ਸੰਭਾ- ਲਣ ਦੀ ਲਾਲਸਾ ਦਿਤੀ ਅਤੇ ਭਾਵੇਂ ਇਹ ਮਝੈਲ ਜਥੇਦਾਰਾਂ ਦਾ ਗਰੁਪ ਸੀ, ਗਿਆਨੀ ਕਰਤਾਰ ਸਿੰਘ, ਸ੍ਰ. ਈਸ਼ਰ ਸਿੰਘ,

ਮਝੈਲ, ਸ. ਹੁਕਮ ਸਿੰਘ, ਗਿ: ਗੁਰਮਖ ਸਿੰਘ ਮੁਸਾਫਰ ਸੀ ਜਾਂ ਕੋਈ ਹੋਰ ਕਿਹਾ ਜਾਂਦਾ ਅਕਾਲੀ ਲੀਡਰ ਸਭ ਦਾ ਧਿਆਨ ਗੁਰਦੁਆਰਿਆਂ ਦੇ ਪ੍ਰਬੰਧ ਵਲੋਂ ਹਟ ਕੇ ਅਮ.ਪੀ. ਐਮ.ਐਲ.ਏ. ਜਾਂ ਹੋਰ ਪੋਲੀਟੀਕਲ ਪਦ ਪਦਵੀਆਂ ਵਲ ਲਗਾ ਅਤੇ ਹਰ ਕਿਸੇ ਨੇ ਗੁਰਦੁਆਰਿਆਂ ਦੇ ਵਸੀਲਿਆਂ ਨੂੰ ਪੋਲੀਟੀਕਲ ਪ੍ਰਭਤਾ ਹਾਸਲ ਕਰਨ ਲਈ ਵਰਤਿਆ। ਗੁਰਮਤਿ ਪ੍ਰਚਾਰ ਸੰਸਥਾਵਾਂ ਜੋ ਦੇਸ਼ ਵੰਡ ਤੋਂ ਪਹਿਲੋਂ ਥੋੜ੍ਹਾ ਬਹੁਤ ਕੰਮ ਕਰ ਰਹੀਆਂ ਸਨ ਜਾਂ ਤਾਂ ਠਪ ਹੋ ਗਈਆਂ ਅਤੇ ਜਾਂ ਉਨ੍ਹਾਂ ਨੂੰ ਪਾਰਟੀ ਪ੍ਰਚਾਰ ਜਾਂ ਆਪੋ ਆਪ ਗਰੁਪ ਲੀਡਰਜ਼ ਦੀ ਚੋਧਰ ਲਈ ਵਰਤਿਆ ਜਾਣ ਲਗਾ। ਬਲਕਿ ਬੀਤੇ ਚਾਲੀ ਸਾਲ ਵਿਚ ਹਾਲਤ ਇਹ ਹੋ ਗਈ ਹੈ ਕਿ ਧੜਾ ਪ੍ਰਚਾਰ ਜਾਂ ਆਪਣੀ ਲੀਡਰੀ ਦਾ ਪ੍ਰਚਾਰ ਹੀ ਧਰਮ ਪ੍ਰਚਾਰ ਸਮਝ ਲਿਆ ਗਿਆ ਹੈ ਅਤੇ ਇਉਂ ਗੁਰਮਤਿ ਪ੍ਰਚਾਰ ਦੀ ਪ੍ਰੀਭਾਸ਼ਾ ਹੀ ਹੋਰ ਦੀ ਹੋਰ ਹ ਗਈ ਹੈ। ਅਗਰ ਕੋਈ ਕਸਰ ਸੀ ਤਾਂ ਉਹ ਸਮੇਂ ਸਮੇਂ ਚਲੇ ਅੰਦੋਲਨਾਂ ਅਤੇ ਲਗੇ ਮੋਰਚਿਆਂ ਨੇ ਪੂਰੀ ਕਰ ਦਿਤੀ ਹੈ ਜੋ ਅੰਦੋਲਨ ਸਰਕਾਰ ਵਲੋਂ ਨਿਤ ਨਵੇਂ ਸੂਰਜ ਸਿਖਾਂ ਬਾਰੇ ਕੋਈ ਨ ਕੋਈ ਨਵਾਂ ਸੋਸਾ ਛਡੇ ਜਾਣ ਦੇ ਫਲਸਰੂਪ ਚਲ ਪੈਂਦੇ ਹਨ। ਅਜ ਅਜੇਹੇ ਅੰਦੋਲਨ ਨੂੰ ਸਫਲ ਬਨਾਉਣਾ ਹੀ ਸਿਖੀ ਦਾ ਪ੍ਰਚਾਰ ਹੈ ਇਹੋ ਗੁਰਦੁਆਰਿਆਂ ਦਾ ਮੰਤਵ ਹੈ ਅਤੇ ਇਹੋ ਸ੍ਰੋਮਣੀ ਦੇ ਮੈਂਬਰਾਂ ਤੇ ਮੁਲਾਜ਼ਮਾਂ ਦਾ ਕਰਤਵ। ਸਿਖ ਅਦਾਰਿਆਂ ਸਿਖ ਸੰਸਥਾਵਾਂ ਅਤੇ ਵਿਅਕਤੀਗਤ ਰੂਪ ਵਿਚ ਸਿਖਾਂ ਅੰਦਰ ਆਇਆ ਇੰਜ ਪ੍ਰੀਵਰਤਨ ਹਕੂਮਤ ਦੀ ਮੰਤਵ ਪੂਰਤੀ ਲਈ ਵਡਾ ਸੁਭਾਗਾ ਹੈ।

ਸਿਖ ਦੇ ਮੀਰੀ ਤੇ ਪੀਰੀ ਦੇ ਸੰਕਲਪ ਦੀ ਪ੍ਰੀਭਾਸ਼ਾ ਭੀ ਬਦਲ ਲਈ ਗਈ ਹੈ। ਇਸ ਦਾ ਅਜ ਪਰਚੱਲਤ ਮਤਲਬ ਇਹੋ ਲਿਆ ਜਾਂਦਾ ਹੈ ਕਿ ਸਿਖ ਵਿਸ਼ਵਾਸ ਅਨੁਸਾਰ ਸਿਆਸਤ ਅਤੇ ਧਰਮ ਦਾ ਅਨਿਖੜਵਾ ਜੋੜ ਹੈ ਅਥਵਾ ਇਹ ਅਡ ਅਡ ਨਹੀਂ ਕੀਤੇ ਜਾ ਸਕਦੇ। ਇਸ ਵਿਸ਼ਵਾਸ਼ ਅਧੀਨ ਹੀ ਗੁਰਦੁਆਰੇ ਸਿਆਸਤ ਦੇ ਪ੍ਰਚਾਰ ਗੜ੍ਹ ਸਮਝ ਲੈ ਗਏ ਹਨ, ਨ ਸਾਡਾ ਕੋਈ ਦੀਵਾਨ ਜਾਂ ਕਾਨਫਰੰਸਾਂ ਕੀਤੇ ਜਾਂਦੇ ਹਨ, ਜਿਥੇ ਨਿਰੋਲ ਸ਼ਬਦ ਕੀਰਤਨ ਤੇ ਗੁਰੂ ਬਾਣੀ ਦੀ ਵਿਆਖਿਆ ਤੇ ਪ੍ਰਚਾਰ ਹੋਵੇ, ਹਰ ਸਮਾਗਮ ਵਿਚ ਸਿਆਸਤ ਨੂੰ ਪਹਿਲ ਦਿਤੀ ਜਾਂਦੀ ਹੈ। ਸਾਡੇ ਪੜ੍ਹੇ ਲਿਖੇ ਪਾਠਕਾਂ ਦੀ ਦਿਲਚਸਪੀ ਭੀ ਸਿਆਸੀ ਲੇਖ ਪੜ੍ਹਨ ਵਿਚ ਹੀ ਹੁੰਦੀ ਹੈ। ਸਾਡਾ ਇਉਂ ਲਿਖਣ ਦਾ ਭਾਵ ਹਰਗਿਜ਼ ਇਹ ਨਹੀਂ ਕਿ ਸਿਆਸੀ ਪਖ ਵਿਚਾਰਿਆ ਜਾਂ ਪੜ੍ਹਿਆ ਲਿਖਿਆ ਨ ਜਾਵੇ। ਅਜ ਦੇ ਜ਼ਮਾਨੇ ਵਿਚ ਜਦੋਂ ਹਰ ਪਾਰਟੀ, ਜਮਾਤ, ਕੌਮ ਤੇ ਹਰ ਦੇਸ਼ ਹੱਕਾਂ ਦੀ ਲੜਾਈ ਲੜ ਰਿਹਾ ਹੈ ਤਾਂ ਕਿਸੇ ਦਾ ਇਸ ਵਲੋਂ ਅਵੇਸਲਾ ਰਹਿਣਾ ਆਪਣੇ ਪੈਰੀਂ ਆਪ ਕੁਹਾੜਾ ਮਾਰਨਾ ਹੈ, ਪਰ ਇਸ ਦਾ ਮਤਲਬ ਇਹ ਭੀ ਨਹੀਂ ਕਿ ਕੋਈ ਆਪਣੇ ਹੱਕ ਲਈ ਲੜਦਾ ਹੋਇਆ ਆਪਣਾ ਅਸਲਾ ਹੀ ਖੋ ਬੈਠੇ। ਅਸੀਂ ਪਹਿਲੋਂ ਸਿਖ ਹਾਂ ਅਤੇ ਸਿਖ ਰਹਿ ਕੇ ਹੀ ਹੱਕਾਂ ਦੀ ਰਖਵਾਲੀ ਕਰ ਸਕਦੇ ਹਾਂ। ਜੇ ਅਸੀਂ ਸਿਖ ਨਹੀਂ ਹੋਵਾਂਗੇ ਤਾਂ ਸਿਖ ਹੱਕਾਂ ਦੀ ਰਖਵਾਲੀ ਦਾ ਸਵਾਲ ਹੀ ਨਹੀਂ ਰਹੇਗਾ। ਸਾਡੇ ਵਿਰੋਧੀ ਸਾਡੀ ਸਿਖੀ ਸਾਥੋਂ ਖੋਹ ਕੇ ਸਿਖ ਹੱਕਾਂ ਦੀ ਪਕੜ, ਸਾਥੋਂ ਖੋਹ ਲੈਣਾ ਚਾਹੁੰਦੇ ਹਨ, ਇਸੇ ਲਈ ਉਨ੍ਹਾਂ ਦਾ

ਪਹਿਲਾ ਹਮਲਾ (attack) ਸਾਡੀ ਮਾਤਰੀ ਹੋਂਦ ਅਤੇ ਸਾਡੇ ਗੁਰਦੁਆਰਿਆਂ ਤੇ ਹੈ ਅਤੇ ਗੁਰਦੁਆਰਿਆਂ ਨੂੰ ਬਦਨਾਮ ਕੀਤਾ ਜਾਂਦਾ ਹੈ। ਸੰਨ 1984 ਵਿਚ ਗੁਰਦੁ-ਆਰਿਆਂ ਦੇ ਸੰਬੰਧ ਵਿਚ ਜੋ ਸਾਡੇ ਨਾਲ ਵਰਤਿਆ ਉਹ ਉਸ ਬਦਨਾਮੀ ਦਾ ਸਿੱਟਾ ਸੀ ਜੋ ਗੁਰਦੁਆਰਿਆਂ ਦੇ ਨਾਮ ਮੜੀ ਗਈ ਸੀ ਅਤੇ ਹੁਣ ਆਏ ਦਿਨ ਜੋ ਸ੍ਰੀ ਹਰਿਮੰਦਰ ਸਾਹਿਬ ਕੰਪਲੈਕਸ ਬਾਰੇ ਕਿਹਾ ਤੇ ਕੀਤਾ ਜਾਂਦਾ ਹੈ। 1984 ਦੇ ਵਾਕਿਆਤ ਤੋਂ ਪਹਿਲੋਂ ਦੇ ਹਾਲਾਤ ਤੋਂ ਕਿਸੇ ਤਰ੍ਹਾਂ ਘਟ ਨਹੀਂ।

ਮੀਰੀ ਪੀਰੀ ਦੇ ਸੰਕਲਪ ਨੂੰ ਅਜ ਵਾਲੇ ਸਿਆਸਤ ਤੇ ਧਰਮ ਦੇ ਜੋੜ ਦੀ ਤੁਲਨਾ ਦੇਣਾ ਉਸ ਸੰਕਲਪ ਨਾਲ ਵਡੀ ਬੇਇਨਸਾਫੀ ਹੈ ਬਲਕਿ ਅਜ ਦੀ ਸਿਆਸਤ ਜੋ ਨਿਰਾ ਝੂਠ, ਵਿਸ਼ਵਾਸਘਾਤ ਅਤੇ ਧੋਖਾਬਾਜ਼ੀ ਦਾ ਪਲੰਦਾ ਹੈ, ਨੂੰ ਧਰਮ ਨਾਲ ਜੋੜਨਾ ਹੀ ਵਡਾ ਕੁਫਰ ਹੈ ਅਸੀਂ ਆਪਣੇ ਦੇਸ਼ ਦੀ ਹੀ ਗੱਲ ਕਰਦੇ ਹਾਂ: ਕੌਣ ਨਹੀਂ ਜਾਣਦਾ ਕਿ ਭਾਰਤ ਦੇ ਵਡੇ ਤੋਂ ਵਡੇ ਲੀਡਰਜ਼ ਨੇ ਵੀ ਝੂਠ ਬੋਲ ਕੇ ਪਹਿਲੋਂ ਸਿਖਾਂ ਨੂੰ ਵਿਸਾਰਿਆ ਅਤੇ ਫਿਰ ਉਸ ਵਿਸਾਹ ਦਾ ਘਾਤ ਕੀਤਾ। ਕੀ ਉਨ੍ਹਾਂ ਦੀ ਅਜੇਹੀ ਸਿਆਸਤ ਝੂਠ ਫਰੇਬ ਤੇ ਵਿਸਾਹਘਾਤ ਦਾ ਪਲੰਦਾ ਨਹੀਂ ਸੀ? ਐਸੀ ਸਿਆਸਤ ਨੂੰ ਹਰਗਿਜ਼ ਧਰਮ ਨਹੀਂ ਕਿਹਾ ਜਾ ਸਕਦਾ ਜੇ ਸਿਖ ਦੀ ਸਿਆਸਤ ਵੀ ਇਸ ਕਿਸਮ ਦੀ ਹੈ ਤਾਂ ਇਸ ਦਾ ਧਰਮ ਨਾਲ ਕਦਾਚਿਤ ਜੋੜ ਨਹੀਂ ਹੋ ਸਕਦਾ ਸਿਖ ਲਈ ਹੁਕਮ ਹੈ।

'ਹਮੂੰ ਮਰਦ ਬਾਇਦ ਸ਼ਵੱਦ ਸੁਖਨਵਰ-
ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ'

ਅਰਥਾਤ ਮਰਦ ਉਸ ਨੂੰ ਹੀ ਕਿਹਾ ਜਾ ਸਕਦਾ ਹੈ ਜੋ ਬਚਨ ਦਾ ਬਲੀ ਹੋਵੇ, ਐਸਾ ਨਹੀਂ ਕਿ ਅੰਦਰ ਹੋਰ ਤੇ ਬਾਹਰ ਹੋਰ ਹੋਵੇ। ਗੁਰਬਾਣੀ ਦਾ ਇਸ ਪਰਥਾਏ ਫ਼ਰਮਾਨ ਹੈ। ਜੈਸਾ ਕਰੇ ਕਹਾਵੈ ਤੈਸਾ ਐਸੀ ਬਣੀ ਜਰੂਰਤ'

ਸਿਖ ਦੀ ਮੀਰੀ ਸਿਖ ਨੂੰ ਮਰਦਾ ਵਾਲਾ ਜੀਵਨ ਜੀਉਣਾ ਤਾਂ ਸਿਖਾਉਂਦੀ ਹੈ। ਪਰ ਜੇ ਸਿਖ ਮਰਦ ਹੁੰਦਾ ਹੋਇਆ ਸੁਖਨਵਰ (ਬੋਲ ਦਾ ਪਕਾ) ਨਹੀਂ ਤਾਂ ਉਹ 'ਜਿਨ ਮਨਿ ਹੋਰ ਮੁਖ ਹੋਰ ਸਿ ਕਾਂਢੇ ਕਚਿਆ ਕਿਹਾ ਜਾਵੇਗਾ।

ਸਿਖ ਦੀ ਮੀਰੀ, ਪੀਰੀ ਦੇ ਅਧੀਨ ਰਹਿ ਕੇ ਕਮਾਈ ਜਾਂਦੀ ਹੈ-ਪਹਿਲ ਪੀਰੀ ਦੀ ਹੈ

ਮੀਰੀ ਦੀ ਨਹੀਂ ਮੀਰੀ ਨੇ ਸੇਧ ਪੀਰੀ ਤੋਂ ਲੈਣੀ ਹੈ।

ਗੁਰੂ ਗੋਬਿੰਦ ਸਿੰਘ ਦਾ ਸਿਖ ਕਦੀ ਬਲਹੀਨ ਨਹੀਂ ਹੋ ਸਕਦਾ ਉਸ ਨੇ ਸਿਪਾਹੀ ਦਾ ਜੀਵਨ ਜੀਉਣਾ ਹੈ ਪਰ ਸਿਪਾਹੀ ਹੋਣ ਤੋਂ ਪਹਿਲੋਂ ਉਹ ਸੰਤ ਹੈ-ਉਹ ਸੰਤ ਸਿਪਾਹੀ ਹੈ। ਉਸ ਦੇ ਲਈ ਹੁਕਮ ਹੈ

'ਧੰਨ ਜੀਉ ਤਿਹ ਕੋ ਜਗ ਮੈਂ
ਮੁਖ ਤੇ ਹਰਿ ਚਿਤ ਮਹਿ ਜੁਧ ਬਿਚਾਰੇ

ਉਸ ਨੇ ਵਾਹਿਗੁਰ ਦੇ ਭੈ ਅੰਦਰ ਰਹਿੰਦੇ ਹੋਇ ਮਰਦਾ ਵਾਲੀ ਜ਼ਿੰਦਗੀ ਬਿਤਾਉਣੀ ਹੈ। ਉਸ ਦੇ ਅੰਦਰ ਦਾ ਵਾਹਿਗੁਰੂ ਦਾ ਭੈ ਉਸ ਨੂੰ ਕਦੀ ਵੀ ਜਾਲਮ, ਠਗ, ਫਰੇਬੀ ਨਹੀਂ ਬਨਣ ਦੇਵੇਗਾ, ਉਸ ਦੀ ਮੀਰੀ, ਪੀਰੀ ਦੇ ਭੈ ਅੰਦਰ

ਹੋ ਤੁਰੇਗੀ। ਅਜ ਦੇ ਸਿਆਸਤ ਦਾਨਾਂ ਵਾਂਗ ਨਹੀਂ ਕਿ ਕਹਿਣ ਹੋਰ ਤੇ ਕਮਾਵਨ ਹੋਰ।

ਦੁਨੀਆਂ ਅੰਦਰ ਜੀਉਂਦੇ ਰਹਿਣ ਲਈ ਸਿਖ ਨੇ ਆਪਣੇ ਹੱਕਾਂ ਲਈ ਲੜਨਾ ਹੈ, ਪਰ ਸਿਖ ਰਹਿ ਕੇ, ਸਿਖੀ ਆਚਰਨ ਗਵਾ ਕੇ ਨਹੀਂ। ਸਿਖ ਦਾ ਕਰਮ ਹੈ।

'ਭੈ ਕਾਹੂ ਕਉ ਦੇਤਿ ਨਹ ਨਹ ਭੈ ਮਾਨਤ ਆਨਿ' ਸਿਖ ਨ ਡਰੇ ਨ ਡਰਾਵੇ। ਜਿਸ ਤਰ੍ਹਾਂ ਲੇਖ ਦੇ ਅਰੰਭ ਵਿਚ ਦਸਿਆ ਗਿਆ ਸੀ ਸਿਖ ਨੂੰ ਹਰ ਤਰ੍ਹਾਂ ਦੀ ਸੇਧ ਗੁਰਦਆਰੇ ਤੋਂ ਮਿਲਣੀ ਹੈ ਗੁਰਦੁਆਰਿਆਂ ਦੀ ਅਹਿਮੀਅਤ ਇਸੇ ਗੱਲ ਵਿਚ ਹੈ। ਫਿਰ ਚੂੰਕਿ ਸਿਖ ਦਾ 'ਸੰਤ ਸਿਪਾਹੀ' ਦਾ ਜੀਵਨ ਹੈ ਇਸ ਦੀ ਵਿਉਂਤ ਸਿਖ ਕੇਂਦਰ ਉਸਾਰੇ ਜਾਣ ਦੇ ਨਾਲ ਹੀ ਕਰ ਦਿਤੀ ਗਈ ਹੋਈ ਹੈ। ਸ੍ਰੀ ਹਰਿ ਮੰਦਰ ਸਾਹਿਬ ਅੰਮ੍ਰਿਤਸਰ ਅਤੇ ਸ੍ਰੀ ਅਕਾਲ ਤਖਤ ਸਾਹਿਬ ਸਿਖ ਦੇ ਸੰਤ ਅਤੇ ਸਿਪਾਹੀ ਹੋਣ ਦੇ ਪਰਤੀਕ ਹਨ ਪਰ ਪਹਿਲ ਹਰਿਮੰਦਰ ਸਾਹਿਬ ਨੂੰ ਹੈ। ਹਰ ਸਿਖ ਯਾਤਰੂ ਪਹਿਲੋਂ ਹਰਿਮੰਦਰ ਹਾਜ਼ਰੀ ਭਰਦਾ ਹੈ ਜਿਥੇ

'ਹਰਿ ਜਪ ਹਰਿਮੰਦਰ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ' ਉਸ ਪਿਛੋਂ ਅਕਾਲ ਤਖਤ ਸਾਹਿਬ ਤੋਂ 'ਮਰਣ ਮੁਣਸਾ ਸੂਰਿਆ ਹਕ ਹੈ ਜਿ ਹੋਇ ਮਰਹਿ ਪਰਵਾਣੋ' ਦੇ ਹੁਕਮ, ਗੁਰੂ ਜੀ ਦੇ ਸ਼ਸਤਰਾਂ ਦੇ ਦਰਸ਼ਨ ਦੇ ਪ੍ਰਭਾਵ ਅਤੇ 'ਜੂਝ ਮਰਉ ਰਣ ਮੈਂ ਤਜਿ ਭੈ' ਦੇ ਖਾਲਸਈ ਬੋਲ ਗ੍ਰਹਿਨ ਕਰਦਾ ਹੋਇਆ ਆਪਾ ਗੁਰੂ ਭੇਟ ਕਰਦਾ ਹੈ। ਇਹ ਹੈ ਸਿਖੀ ਰਵਾਇਤ ਜਿਸ ਦਾ ਹਰ ਸਿਖ ਨੇ ਕਾਇਲ ਹੋਣਾ ਹੈ।

ਇਸ ਸਿਖੀ ਰਵਾਇਤ ਦਾ ਅਜ ਗਲਾ ਘੁਟਿਆ ਜਾ

ਚੁਕਾ ਹੈ। ਜਿਸ ਪੀਰੀ (ਸੰਤ ਪੁਣੇ) ਦੀ ਅਗਵਾਈ ਹੇਠ ਸਿਖ ਨੇ ਤੁਰਨਾ ਸੀ ਅਜ ਉਸੀ ਦੀ ਥਾਂ ਗੰਦੀ ਸਿਆਸਤ ਨੇ ਲੈ ਲਈ ਹੋਈ ਹੈ ਸਿਖ ਦੇ ਬਚਨ ਦੇ ਬਲੀ ਹੋਣ ਵਾਲੀ ਗੱਲ ਦਾ ਭੋਗ ਪੈ ਚੁਕਾ ਹੈ। ਅਸੀਂ ਕਹਿੰਦੇ ਕੁਛ ਹਾਂ ਅਤੇ ਕਰਦੇ ਕੁਛ ਹਾਂ। ਇਉਂ ਨ ਸਾਡੀ ਸਿਖੀ ਰਹੇਗੀ ਅਤੇ ਨ ਸਿਆਸਤ ਜਿਸ ਦੇ ਲਈ ਅਸੀ ਸਿਖੀ ਵਲੋਂ ਕੰਡ ਕਰ ਰਹੇ ਹਾਂ।

ਸੋ ਜੇ ਸਿਖ ਨੇ ਜੀਉਂਦੇ ਰਹਿਣਾ ਹੈ ਤਾਂ ਇਸ ਨੂੰ ਸਭ ਤੋਂ ਪਹਿਲੋਂ ਧਰਮ ਦਾ ਪਥ ਸੰਭਾਲਨਾ ਪਵੇਗਾ। ਇਸ ਦੇ ਲਈ ਭਾਵੇਂ ਹਰ ਸੂਝਵਾਨ ਸਿਖ ਅਤੇ ਹਰਸਿਖ ਸੰਸਥਾ ਇਕ ਸਾਰ ਜ਼ਿਮੇਵਾਰ ਹਨ ਪ੍ਰੰਤੂ ਇਸ ਦੀ ਮੁਖ ਜ਼ਿਮੇਵਾਰੀ ਉਨਾਂ ਦੀ ਹੈ ਜਿਨ੍ਹਾਂ ਦੇ ਹਥ ਵਿਚ ਗੁਰਦੁਆਰਿਆਂ ਦਾ ਪ੍ਰਬੰਧ ਹੈ। ਸ਼੍ਰੋਮਣੀ ਗੁਰਦੁਆਰਾ ਕਮੇਟੀ ਨੂੰ ਆਪਣੀ ਇਸ ਜ਼ਿਮੇਵਾਰੀ ਨੂੰ ਮਹਿਸੂਸ ਕਰਨਾ ਅਤੇ ਸੰਭਾਲਨਾ ਚਾਹੀਦਾ ਹੈ। ਉਨਾਂ ਦੀ ਸਿਆਸਤ ਗੁਰਦੁਆਰਿਆਂ ਦੀ ਸਹੀ ਅਰਥਾਂ ਵਿਚ ਸੰਭਾਲ ਅਤੇ ਕੌਮ ਨੂੰ ਓਹ ਸਧ ਦੇਣਾ ਹੈ, ਜੋ ਗੁਰਦੁਆਰਿਆਂ ਦਾ ਕੰਮ ਹੈ। ਅਜ ਦੀ ਗੰਦੀ ਸਿਆਸਤ ਨੂੰ ਅਪਨਾਉਣ ਅਤੇ ਆਪੋ ਵਿਚ ਇਕ ਦੂਜੇ ਦੀਆਂ ਪਗਾਂ ਉਤਾਰਨੀਆਂ ਗੁਰਦੁਆ-ਰਿਆ ਦੇ ਪ੍ਰਬੰਧਕਾਂ ਨੂੰ ਨਹੀਂ ਸੋਭਦਾ। ਜੇ ਤੁਸੀ ਸਿਖੀ ਦੀ ਸੰਭਾਲ ਕਰ ਲਵੋਗੇ ਤਾਂ ਤੁਹਾਡੀ ਸਿਖੀ ਤੁਹਾਡੀ ਸਿਆਸਤ ਦੀ ਰਖਵਾਲੀ ਆਪੇ ਕਰ ਲਵੇਗੀ।

1. ਪ੍ਰਭੁ ਮੇਰਾ ਸਦਾ ਨਿਰਮਲਾ ਮਨਿ ਨਿਰਮਲਿ ਪਾਇਆ ਜਾਇ ।

2. ਮਨਿ ਮੈਲੈ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ ।

3. ਖੋਟੇ ਪੋਤੈ ਨ ਪਵਹਿ ਤਿਨ ਹਰਿ ਗੁਰ ਦਰਸ਼ ਨ ਹੋਇ ।

4. ਮਨਿ ਮੈਲੈ ਸੂਚਾ ਕਿਉਂ ਹੋਇ - ਸਾਚਿ ਮਿਲੈ ਪਾਵੈ ਪਤਿ ਸੋਇ ।

5. ਜਿਸ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੜੀਏ—
ਤਿਨਿ ਜਨਿ ਸਭ ਡਰ ਸੁਟ ਘਤੇ ਰਾਮ ।

6. ਝੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾਂ—
ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ ।

7. ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ।

8. ਮਨ ਮੈਲਾ ਹੈ ਦੂਜੇ ਭਾਇ - ਸੇ ਨਿਰਮਲ ਜੋ ਹਰਿ ਸਾਚੇ ਭਾਇ ।

9. ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ।

10. ਸੂਚੈ ਭਾਂਡੈ ਸਾਚੁ ਸਮਾਵੈ ਵਿਰਲੇ ਸੂਚਾ ਚਾਰੀ ।

11. ਸਾਚੀ ਬਾਣੀ ਸੂਚਾ ਹੋਇ - ਗੁਣ ਤੇ ਨਾਮੁ ਪਰਾਪਤਿ ਹੋਇ ।

12. ਮਨ ਮੇਰੇ ਗੁਰ ਸਰਣਿ ਆਵੈ ਤ ਨਿਰਮਲ ਹੋਇ—
ਮਨਮੁਖ ਹਰਿ ਹਰਿ ਕਰ ਥਕੇ ਮੈਲੁ ਨ ਸਕੀ ਧੋਇ ।

13. ਨਾਨਕ ਨਾਂਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ।

14. ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ ।

15. ਕਬੀਰ ਮਨ ਨਿਰਮਲ ਭਇਆ ਜੈਸਾ ਗੰਗਾ ਨੀਰ—
ਪਾਛੈ ਲਾਗਾ ਹਰਿ ਫਿਰੈ ਕਹਿਤ ਕਬੀਰ ਕਬੀਰ ।

# ਟਰੈਕਟ ਨੰਬਰ 330 ਲਈ ਸਹਾਇਕ

1. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ।
2. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
3. ਸ੍ਰੀ ਗੁਰੂ ਸਿੰਘ ਸਭਾ ਪੀਰੂ ਮਨੂਰ ਕੋਚੀਨ
4. ਬਾਬਾ ਤੇਜਾ ਸਿੰਘ ਟ੍ਰਸਟ ਵੈਸ਼ਟ ਪਟੇਲ ਨਗਰ ਨਵੀਂ ਦਿਲੀ
5. ਗੁਰਬਾਣੀ ਪ੍ਰਚਾਰ ਕੇਂਦਰ ਹੁਸ਼ਿਆਰਪੁਰ
6. ਸ. ਗੁਰਚਰਨ ਸਿੰਘ ਪਰਮਿੰਦਰ ਸਿੰਘ ਜਗਰਾਓਂ (ਲੁਧਿਆਣਾ)
7 ਸ. ਬਲਦੇਵ ਸਿੰਘ ਐਂਡ ਸਨਜ ਜਗਰਾਓਂ
8. ਸ. ਬਲਬੀਰ ਸਿੰਘ ਚੀਫ ਬੁਕਿੰਗ ਕਲਰਕ ਰੇਲਵੇਜ ਜਗਰਾਉ
9. ਸ. ਸੁਰਜੀਤ ਸਿੰਘ, ਸੁਰਜੀਤ ਕੌਰ ਨਵੀਂਬਸਤੀ ਜਗਰਾਓਂ
10. ਗਿਆਨੀ ਅਵਤਾਰ ਸਿੰਘ ਨੂਰਾਨੀ ਜੋਤਿ ਆਰਟ ਪ੍ਰੈਸ, ਜਗਰਾਓਂ
11. ਬ੍ਰਿਗੇਡੀਅਰ ਕੁਸਲਪਾਲ ਸਿੰਘ ਨਾਭਾ
12. ਸ. ਇੰਦਰ ਸਿੰਘ ਨਿਊ ਪ੍ਰੇਮ ਨਗਰ ਲੁਧਿਆਣਾ
13. ਸ. ਜਸਪਾਲ ਸਿੰਘ ਇੰਦਰਜੀਤ ਸਿੰਘ ਖਾਰ ਬੰਬਈ
14. ਗਿਆਨੀ ਜੀਤ ਸਿੰਘ ਗੁਰੂ ਤੇਗ ਬਾਹਦਰ ਨਗਰ ਜਾਲੰਧਰ
15. ਸ ਨਰਿੰਦਰਪਾਲ ਸਿੰਘ ਨਿਰਮਾਣ ਵਿਹਾਰ ਨਵੀਂ ਦਿਲੀ
16. ਸ. ਦਲਜੀਤ ਸਿੰਘ ਨਿਆਮਤਪੁਰ ਜਿਲਾ ਬੁਰਦਵਾਨ W.B.
17. ਸ. ਗੁਰਚਰਨ ਸਿੰਘ ਇੰਡੀਅਨ ਆਟੋਮੋਬਾਇਲਜ਼ ਕੁਹਨੂਲ A.P.
18. ਕੈਪਟਨ ਹਰਗੋਬਿੰਦ ਸਿੰਘ ਗੋਬਿੰਦ ਨਗਰ ਡੇਹਰਾਦੂਨ
19. ਸ. ਜੋਗਿੰਦਰ ਸਿੰਘ ਬੂਟਾ ਸਿੰਘ ਵਾਲਾ ਪਟਿਆਲਾ


ਪ੍ਰਕਾਸਕ
ਗੁਰੂ ਨਾਨਕ ਦੇਵ ਮਿਸ਼ਨ

ਪਹਿਲੀ ਵਾਰ
ਮਾਰਚ 1988

ਛਾਪਕ
ਐਨਸੰਨ ਪ੍ਰਿੰਟਰਜ਼,
ਪਟਿਆਲਾ।